

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 28 ਸਾਲ 3 [illegible] 2012 (ਮਾਸਿਕ, ਪੰਜਾਬੀ)



ਆਓ! ਇਹਨਾਂ ਵੱਲੋਂ ਸਿੱਖ ਕੌਮ ਲਈ ਪਾਏ ਪੂਰਨਿਆਂ ਤੇ ਚਲੀਏ!!!



ਸਿੰਘ ਸਭਾ ਲਹਿਰ ਦੇ ਮੋਢੀ ਪ੍ਰੋ. ਗੁਰਮੁਖ ਸਿੰਘ ਤੇ ਭਾਈ ਦਿੱਤ ਸਿੰਘ ਗਿਆਨੀ ਦਾ ਜਨਮ ਦਿਹਾੜਾ ਕਰਮਵਰ 15 ਅਪ੍ਰੈਲ 1849 ਤੇ 21 ਅਪ੍ਰੈਲ 1850

ਅੰਦਰ ਪੜ੍ਹੋ:-

## ਸ. ਪ੍ਰਕਾਸ਼ ਸਿੰਘ ਬਾਦਲ ਦੇਸ਼ ਦਾ ਪਹਿਲਾ ਮੁੱਖ ਮੰਤਰੀ ਬਣਿਆ ਜਿਸਨੇ ਪੰਜਵੀਂ ਵਾਰ ਇਹ ਕੁਰਸੀ ਹਾਸਲ ਕੀਤੀ......!



ਸ ਪ੍ਰਕਾਸ਼ ਸਿੰਘ ਬਾਦਲ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ

(ਮਾਸਿਕ, ਪੰਜਾਬੀ)

ਸਾਲ:3 ਅਪ੍ਰੈਲ:2012 ਅੰਕ 28



ਮਾਇਆ ਭੇਜਣ ਲਈ ਪਤਾ:-
ਸੰਪਾਦਕ , ਨਸੀਬ ਸਿੰਘ ਸੇਵਕ,
A/C No. 65077080586,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ

## ਤਤਕਰਾ





### ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

ਇੱਕ ਕਾਪੀ 20/-

ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530

website:- www.bhaiditsinghpatrika.com
E-Mail:- bhaiditsinghpatrika@yahoo.com

ਛਾਪਕ, ਆਰ .ਕੇ ਸ਼ਰਮਾਂ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਸ.ਪ੍ਰਕਾਸ਼ ਸਿੰਘ ਬਾਦਲ ਦੇਸ਼ ਦਾ ਪਹਿਲਾ ਮੁੱਖ ਮੰਤਰੀ ਬਣਿਆ ਜਿਸਨੇ ਪੰਜਵੀਂ ਵਾਰ ਇਹ ਕੁਰਸੀ ਹਾਸਲ ਕੀਤੀ....!

ਪ੍ਰਿੰ. ਨਸੀਬ ਸਿੰਘ ਸੇਵਕ

ਭਾਰਤ ਇੱਕ ਲੋਕਤੰਤਰ ਦੇਸ਼ ਹੈ। ਦੁਨੀਆਂ ਦੇ ਲੋਕਤੰਤਰ ਦੇਸ਼ਾਂ ਵਿੱਚ ਇਸ ਦਾ ਨਾਂ ਪਹਿਲੀਆਂ ਕਤਾਰਾਂ ਵਿੱਚ ਆਉਂਦਾ ਹੈ। ਕੇਂਦਰੀ ਸਰਕਾਰ ਸਮੇਤ, ਹਰ ਰਾਜ ਦੀ, ਹਰ 5 ਸਾਲ ਪਿੱਛੋਂ ਇਸ ਦੇ ਲੋਕਾਂ ਦੁਆਰਾ ਨਵੀਆਂ ਸਰਕਾਰਾਂ ਚੁਣੀਆਂ ਜਾਂਦੀਆਂ ਹਨ। ਆਜ਼ਾਦੀ ਤੋਂ ਬਾਅਦ ਸ਼ੁਰੂ ਹੋਈ ਇਸ ਪ੍ਰਕਿਰਿਆ ਨਾਲ ਸਾਡਾ ਲੋਕਤੰਤਰ ਬਹੁਤ ਮਜ਼ਬੂਤ ਹੋਇਆ ਹੈ ਤੇ ਹਰ ਨਾਗਰਿਕ ਨੂੰ ਇਸ ਤੇ ਫ਼ਖ਼ਰ ਮਹਿਸੂਸ ਕਰਨਾ ਬਣਦਾ ਹੈ।ਇੱਕ ਨਵੰਬਰ 1966 ਨੂੰ ਪੰਜਾਬੀਆਂ ਦੀ ਮੰਗ ਮੰਨ ਕੇ, ਪੰਜਾਬੀ ਸੂਬਾ ਬਣਾਇਆ ਗਿਆ ਤੇ ਤਿੰਨ ਹਿਸਿਆਂ ਵਿੱਚ ਵੰਡਿਆ ਗਿਆ, ਮਹਾਂ ਪੰਜਾਬ। ਇਸ ਤਰ੍ਹਾਂ ਪੰਜਾਬ, ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਤਿੰਨ ਸੂਬੇ ਬਣ ਗਏ। ਉਦੋਂ ਤੋਂ ਹੀ ਪੰਜਾਬ ਵਿੱਚ ਅਕਾਲੀ ਤੇ ਕਾਂਗਰਸ ਦੀ ਸਰਕਾਰ ਵਾਰੋ ਵਾਰੀ ਆਉਂਦੀ ਰਹੀ ਹੈ ਪਰ 2012 ਦੀਆਂ ਚੋਣਾਂ ਵਿੱਚ ਦੂਜੀ ਵਾਰੀ ਵੀ ਅਕਾਲੀ ਦਲ (ਬ) ਦੇ ਹੱਕ ਵਿੱਚ ਫਤਵਾ ਦਿੱਤਾ ਗਿਆ ਹੈ ਤੇ ਘਾਗ ਸਿਆਸਤਦਾਨ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਪੰਜਵੀਂ ਵਾਰ ਮੁੱਖ ਮੰਤਰੀ ਦਾ ਤਾਜ ਪਹਿਨਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਇਸ ਤਰ੍ਹਾਂ ਸ. ਪ੍ਰਕਾਸ਼ ਸਿੰਘ ਬਾਦਲ ਦੇਸ਼ ਦੇ ਉਹ ਪਹਿਲੇ ਮੁੱਖ ਮੰਤਰੀ ਬਣ ਗਏ ਹਨ ਜਿਸ ਨੂੰ ਮੁੱਖ ਮੰਤਰੀ ਦੀ ਕੁਰਸੀ ਪੰਜਵੀਂ ਵਾਰ ਮਿਲੀ ਹੈ। ਇਹ ਇੱਕ ਰਾਸ਼ਟਰੀ ਰਿਕਾਰਡ ਬਣ ਗਿਆ ਹੈ। ਆਮ ਕਹਾਵਤ ਹੈ ਕਿ ਪਿਆਰ, ਜੰਗ ਤੇ ਸਿਆਸਤ ਵਿੱਚ ਸਭ ਕੁੱਝ ਜਾਇਜ ਹੁੰਦਾ ਹੈ। ਇਸ ਤਰ੍ਹਾਂ ਕਹਿ ਸਕਦੇ ਹਾਂ ਕਿ ਸਿਆਸਤ ਵਿੱਚ "ਜਿਹੜਾ ਮਾਰ ਗਿਆ, ਨਾਥ ਦਾ ਚੇਲਾ" ਭਾਵ ਜੋ ਜਿੱਤ ਗਿਆ ਉਹੀ ਸਿਕੰਦਰ। ਇਸ ਦੇ ਬਾਵਜੂਦ ਵੀ ਸ. ਪ੍ਰਕਾਸ਼ ਸਿੰਘ ਬਾਦਲ ਦੀ ਸ਼ਖਸੀਅਤ ਵਿੱਚ ਕੁੱਝ ਅਜੇਹੇ ਸਚਾਰੂ ਗੁਣਾਂ ਦਾ ਰਲੇਵਾਂ ਹੈ ਜੋ ਉਹਨਾਂ ਦੀ ਸ਼ਖਸੀਅਤ ਨੂੰ ਵਡੇਰੇ ਕੱਦ ਦੀ ਬਣਾਉਣ ਦੇ ਨਾਲ ਨਾਲ ਚੋਣਾਂ ਵਿੱਚ ਬਾਜੀ ਮਾਰਨ ਵਿੱਚ ਸਹਾਈ ਹੁੰਦੇ ਹਨ। ਜ਼ਿੰਦਗੀ ਦਾ ਤੇ ਰਾਜਨੀਤੀ ਦਾ ਬਹੁਤ ਵੱਡਾ ਤਜਰਬਾ ਹੈ ਉਹਨਾਂ ਕੋਲ, ਸਿਆਸਤ ਦੀ ਸਮਝ ਦੇ ਨਾਲ-ਨਾਲ, ਇਸ 'ਤੇ ਪਕੜ ਵੀ ਹੈ, ਗੱਲ ਕਰਨ ਦਾ ਲਹਿਜਾ ਬਹੁਤ ਹੀ ਮਿਲਾਪੜਾ, ਸੁਖਮ ਤੇ ਮਿਠਾਸ ਵਿੱਚ ਲੱਥਪੱਥ, ਕਦੇ ਗੁੱਸਾ ਨਾ ਆਉਣਾ, ਦਿਲ ਦਾ ਭੇਤ ਕਿਸੇ ਨੂੰ ਵੀ ਨਾ ਦੇਣਾ, ਹਰ ਮਿੱਠੀ-ਕੌੜੀ ਗੱਲ ਨੂੰ ਜ਼ਜਬ ਕਰਨ ਦਾ ਜ਼ਜਬਾ ਹੈ ਉਹਨਾਂ ਕੋਲ। ਵਿਰੋਧੀ ਦੀ ਗੱਲ ਦਾ ਜਵਾਬ ਦੇਣ ਦੀ ਜੁਅਰਤ ਪਰ ਅਜਿਹੇ ਅੰਦਾਜ਼ ਵਿੱਚ ਕਿ ਬੰਦਾ ਭੰਬਲਭੂਸੇ ਵਿੱਚ ਪੈ ਜਾਵੇ। ਹਰ ਮਸਲੇ ਦਾ ਹੱਲ ਉਹ ਬੜੇ ਅਰਾਮ ਨਾਲ ਕਰ ਲੈਂਦੇ ਹਨ ਤੇ ਭਾਵੁਕ ਨਹੀਂ ਹੁੰਦੇ। ਪਾਰਟੀ ਤੇ ਆਪਣੀ ਪਕੜ ਇੰਨੀ ਮਜ਼ਬੂਤ ਕਿ ਜਿਸ ਨੇ ਵੀ ਬਗਾਵਤ ਕੀਤੀ ਉਸ ਨੂੰ ਅਜੇਹਾ ਮਾਂਜਾ ਫੇਰਿਆ ਕਿ ਮੁੜ ਉਠਣ ਦਾ ਹੀਆ ਨਹੀਂ ਕੀਤਾ, ਸਭ ਤੋਂ ਵੱਡਾ ਗੁਣ ਰਾਜਨੀਤੀ ਦੇ ਹਰ ਤਰ੍ਹਾਂ ਦੇ ਦਾਅ-ਪੇਚਾਂ ਵਿੱਚ ਇੰਨੀ ਮੁਹਾਰਤ ਪ੍ਰਾਪਤ ਕਰ ਲਈ ਹੈ ਕਿ ਵਿਰੋਧੀ ਨੂੰ ਝੱਟ ਧੋਬੀ ਪਟਕੇ ਨਾਲ ਦੱਬ ਲੈਂਦੇ ਹਨ। ਜੇ ਇਹ ਕਹਿ ਲਈਏ ਕਿ ਸ. ਪ੍ਰਕਾਸ਼ ਸਿੰਘ ਬਾਦਲ ਰਾਜਨੀਤੀ ਦਾ ਉਹ ਸੁਲਝਿਆ ਹੋਇਆ, ਤਜ਼ਰਬੇਕਾਰ, ਘਾਗ ਸਿਆਸਤਦਾਨ ਤੇ ਸਰਵੋਤਮ ਖਿਡਾਰੀ ਹੈ ਜਿਸ ਦਾ ਕੋਈ ਸਾਨੀ ਨਹੀਂ ਤਾਂ ਇਸ ਵਿੱਚ ਕੋਈ ਅੱਤਕਥਨੀ ਨਹੀਂ ਹੋਵੇਗੀ। ਪੰਜਾਬ ਦਾ ਅੱਜ ਤੱਕ ਦਾ ਇਹ ਇਤਿਹਾਸ ਹੈ ਕਿ ਇਕ ਵਾਰੀ ਕਾਂਗਰਸ ਤੇ ਇੱਕ ਵਾਰੀ ਅਕਾਲੀ ਦਲ ਦੀ ਸਰਕਾਰ ਆਉਂਦੀ ਰਹੀ ਹੈ ਪਰ ਅਕਾਲੀ ਦਲ ਭਾਜਪਾ ਨੇ ਸਾਲ 2012 ਦੀਆਂ ਪੰਜਾਬ ਚੋਣਾਂ ਵਿੱਚ ਲਗਾਤਾਰ ਦੂਜੀ ਵਾਰੀ ਜਿੱਤ ਪ੍ਰਾਪਤ ਕਰਕੇ ਇੱਕ ਨਵਾਂ ਇਤਿਹਾਸ ਸਿਰਜਿਆ ਹੈ। ਇਸ ਨੂੰ ਸਿਰਜਣ ਵਿੱਚ ਜਿਥੇ ਤੇਜ਼-ਤਰਾਰ, ਤੇ ਫੁਰਤੀਲੇ ਦਿਮਾਗ ਦਾ ਮਾਲਕ ਨੌਜੁਆਨ ਸ. ਸੁਖਬੀਰ ਸਿੰਘ ਬਾਦਲ

ਦਾ ਵਡੇਰਾ ਹੱਥ ਹੈ, ਉਥੇ, ਉਸ ਦੇ ਪਿਤਾ ਸ. ਪ੍ਰਕਾਸ਼ ਸਿੰਘ ਬਾਦਲ ਦੀ ਯੋਗ ਰਹਿਨੁਮਾਈ ਨੂੰ ਖਾਸ ਥਾਂ ਦੇਣੀ ਪਵੇਗੀ। ਹਰ ਇਕ ਨੂੰ ਰੀਤ ਮੁਤਾਬਿਕ, ਇਹੀ ਉਮੀਦ ਸੀ ਕਿ ਇਸ ਵਾਰੀ ਕਾਂਗਰਸ ਦੀ ਵਾਰੀ ਹੈ ਇਸ ਲਈ ਕੀ ਮੀਡੀਆ, ਕੀ ਕਾਂਗਰਸੀ ਲੀਡਰ ਤੇ ਵਰਕਰ ਤੇ ਕੀ ਆਮ ਪਬਲਿਕ ਵੀ ਅਜੇਹਾ ਹੀ ਮਹਿਸੂਸ ਕਰਦੀ ਸੀ ਪਰ ਸ. ਸੁਖਬੀਰ ਸਿੰਘ ਬਾਦਲ ਤਾਂ ਹਮੇਸ਼ਾ ਹੀ ਬਹੁਤ ਧੜੱਲੇ ਨਾਲ ਤੇ ਦਮਦਾਰ ਆਵਾਜ਼ ਵਿੱਚ ਜਿੱਤ ਦੇ ਦਾਹਵੇ ਕਰਦੇ ਰਹੇ ਸਨ ਤੇ ਸ. ਪ੍ਰਕਾਸ਼ ਸਿੰਘ ਬਾਦਲ ਬਹੁਤ ਹੀ ਠਰੰਮੇ ਨਾਲ ਪਰ ਯਕੀਨੀ ਲਹਿਜੇ ਵਿੱਚ ਜਿੱਤ ਦੀ ਉਮੀਦ ਜਿਤਾਉਂਦੇ ਰਹੇ ਸਨ ਤੇ ਆਖਰ 6 ਮਾਰਚ 2012 ਨੂੰ ਉਹਨਾਂ ਦੋਨੋਂ ਪਿਉ-ਪੁੱਤਰ ਦੀ ਕਹਿਣੀ ਸੱਚ ਹੋ ਗਈ ਤੇ 46 ਸਾਲਾਂ ਤੋਂ ਚਲੀ ਆ ਰਹੀ ਰਵਾਇਤ ਨੂੰ ਬਦਲ ਕੇ ਰੱਖ ਦਿੱਤਾ। ਸ. ਸੁਖਬੀਰ ਸਿੰਘ ਬਾਦਲ ਤੇ ਸ. ਪ੍ਰਕਾਸ਼ ਸਿੰਘ ਬਾਦਲ ਦੋਨੋਂ ਪਿਉ-ਪੁੱਤਰ ਦੀ ਜੋੜੀ ਵਧਾਈ ਦੀ ਪਾਤਰ ਹੈ। ਮੁਬਾਰਕਬਾਦ ਦੀ ਹੱਕਦਾਰ ਹੈ। ਲਗਾਤਾਰ ਦੂਜੀ ਵਾਰੀ ਸਫਲਤਾ ਮਿਲਣ ਉਪਰੰਤ ਹੁਣ ਪੰਜਾਬ ਦੀ ਜਨਤਾ ਨੂੰ ਇਸ ਸਰਕਾਰ ਤੋਂ ਪਹਿਲਾਂ ਨਾਲੋਂ ਵੀ ਜਿਆਦਾ ਉਮੀਦਾਂ ਹਨ। ਸਰਕਾਰ ਨੂੰ ਵੀ ਹੁਣ ਜਨਤਾ ਦੀਆਂ ਉਮੀਦਾਂ ਤੇ ਖਰਾ ਉਤਰਨਾ ਪਵੇਗਾ। ਪਹਿਲੀ ਪਾਰੀ ਵਿੱਚ ਸ਼ੁਰੂ ਕੀਤੇ ਗਏ ਪ੍ਰੋਜੈਕਟਾਂ ਨੂੰ ਜਲਦੀ ਤੋਂ ਜਲਦੀ ਨੇਪਰੇ ਚਾੜਨਾ ਹੋਵੇਗਾ, ਬਿਜਲੀ ਦਾ ਸੰਕਟ, ਬੇਰੁਜ਼ਗਾਰੀ ਦੂਰ ਕਰਨੀ, ਸ਼ੁੱਧ ਪਾਣੀ ਦੀ ਸਮੱਸਿਆ, ਭਰਿਸ਼ਟਾਚਾਰ ਨੂੰ ਨੱਥ ਪਾਉਣੀ, ਸਿੱਖਿਆ ਵਿੱਚ ਸੁਧਾਰ ਆਦਿ ਕੁਝ ਅਜੇਹੇ ਮਸਲੇ ਹਨ ਜੋ ਵਿਸ਼ੇਸ਼ ਧਿਆਨ ਦੀ ਮੰਗ ਕਰਦੇ ਹਨ। ਕਿਉਂਕਿ ਪਹਿਲੇ ਨੰਬਰ ਵਾਲੇ ਪੰਜਾਬ ਦਾ ਨੰਬਰ ਕਾਫੀ ਹੇਠਾਂ ਪੁੱਜ ਚੁੱਕਾ ਹੈ। ਸੋ ਇਸ ਦੇ ਸਰਬਪੱਖੀ ਵਿਕਾਸ ਨੂੰ ਪਹਿਲ ਦੇ ਅਧਾਰ ਤੇ ਤਰਜੀਹ ਦੇਣ ਦੀ ਅਤੀ ਲੋੜ ਹੈ। ਨੌਜੁਆਨ ਵਰਗ ਲਈ ਵੀ ਵਿਸ਼ੇਸ਼ ਧਿਆਨ ਦੀ ਲੋੜ ਹੈ ਇਹ ਵਰਗ ਅੱਜ ਪੂਰੀ ਤਰ੍ਹਾਂ ਨਸ਼ਿਆਂ ਦੀ ਜਕੜ ਵਿੱਚ ਆ ਚੁੱਕਾ ਹੈ, ਇਸ ਲਈ ਸਰਕਾਰ ਦਾ ਇਹ ਉਚੇਚਾ ਫ਼ਰਜ਼ ਬਣਦਾ ਹੈ ਕਿ ਨੌਜੁਆਨਾਂ ਨੂੰ ਨਸ਼ਿਆਂ ਤੋਂ ਮੁਕਤੀ ਦਿਵਾਉਣ ਲਈ ਵੱਧ ਤੋਂ ਵੱਧ ਉਪਰਾਲੇ ਕੀਤੇ ਜਾਣ, ਇਸ ਦੇ ਸਾਰਥਕ ਹੱਲ ਲਈ ਨੌਜੁਆਨਾਂ ਨੂੰ ਰੁਜ਼ਗਾਰ ਦਿਤਾ ਜਾਵੇ ਤੇ ਖੇਡਾਂ ਵੱਲ ਪ੍ਰੇਰਿਤ ਕੀਤਾ ਜਾਵੇ। ਭਾਵੇਂ ਪਿਛਲੇ ਪੰਜ ਸਾਲਾਂ ਵਿੱਚ ਸ. ਸੁਖਬੀਰ ਸਿੰਘ ਬਾਦਲ ਨੇ ਖੇਡਾਂ ਪ੍ਰਤੀ ਬਹੁਤ ਸੰਜੀਦਗੀ ਵਿਖਾਈ ਹੈ ਪਰ ਅਜੇ ਹੋਰ ਬਹੁਤ ਕੁੱਝ ਕਰਨ ਦੀ ਲੋੜ ਹੈ। ਕਬੱਡੀ ਦੇ ਨਾਲ ਨਾਲ ਬਾਕੀ ਖੇਡਾਂ ਨੂੰ ਵੀ ਪ੍ਰਫੁੱਲਤ ਕਰਨ ਲਈ ਗੰਭੀਰ ਹੋਣ ਦੀ ਲੋੜ ਹੈ। ਜਿੰਨੀਆਂ ਵੀ ਪੰਜਾਬ ਸਰਕਾਰ ਵਲੋਂ ਗਰੇਡਿਡ ਖੇਡਾਂ ਹਨ ਉਹਨਾਂ ਸਾਰੀਆਂ ਖੇਡਾਂ ਨੂੰ ਬਰਾਬਰ ਦਾ ਹੱਕ ਮਿਲਣਾ ਚਾਹੀਦਾ ਹੈ ਉਦਾਹਰਣ ਦੇ ਤੌਰ ਤੇ ਮਹਾਰਾਜਾ ਰਣਜੀਤ ਸਿੰਘ ਐਵਾਰਡ ਵਿੱਚ ਕੁੱਝ ਗਰੇਡੇਸ਼ਨ ਵਾਲੀਆਂ ਖੇਡਾਂ ਨੂੰ (ਰੋਲਰ ਸਕੇਟਿੰਗ ਆਦਿ) ਸ਼ਾਮਲ ਨਹੀਂ ਕੀਤਾ ਗਿਆ। ਸਮੁੱਚੇ ਤੌਰ ਤੇ ਖੇਡਾਂ ਤੇ ਸਿਖਿਆ ਦੇ ਖੇਤਰ ਵਿੱਚ ਖਿਡਾਰੀਆਂ ਤੇ ਵਿਦਿਆਰਥੀਆਂ ਨੂੰ ਹੋਰ ਉਤਸ਼ਾਹਿਤ ਕਰਨ ਦੀ ਲੋੜ ਹੈ। ਉੱਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਦੀ ਖੇਡਾਂ ਪ੍ਰਤੀ ਵਧੀਆ ਕਾਰਜ ਸ਼ੈਲੀ ਲਈ, ਉਹ ਵਿਸ਼ੇਸ਼ ਤੌਰ ਤੇ ਵਧਾਈ ਦੇ ਹੱਕਦਾਰ ਹਨ। ਇਸ ਪਾਰੀ ਵਿੱਚ ਉਹਨਾਂ ਦੇ ਕਥਨ ਅਨੁਸਾਰ ਜੇਕਰ ਉਹਨਾਂ ਨੇ ਸਾਰੀਆਂ ਖੇਡਾਂ ਲਈ ਵਿਸ਼ੇਸ਼ ਸਕੀਮਾਂ ਬਣਾ ਕੇ, ਪੰਜਾਬੀ ਮੁੰਡੇ, ਕੁੜੀਆਂ ਨੂੰ ਜਿਥੇ ਸਹੀ ਸੇਧ ਦੇਣ ਵਿਚ ਸਹਾਈ ਹੋਣਗੇ ਉਥੇ ਉਹ ਕੌਮਾਂਤਰੀ ਤੇ ਅੰਤਰਰਾਸ਼ਟਰੀ ਖੇਡਾਂ ਵਿੱਚ ਤਮਗੇ ਹਾਸਲ ਕਰਨ ਦੇ ਮੌਕੇ ਪੈਦਾ ਕਰਕੇ, ਪੰਜਾਬ ਦੀ ਝੰਡੀ ਗੱਡਣ ਵਿੱਚ ਸਫਲ ਹੋ ਸਕਣਗੇ। ਬਦਲਾਖੋਰੀ, ਰਾਜਨੀਤੀ ਵਿੱਚ ਖਾਸ ਘਰ ਕਰ ਗਈ ਹੈ। ਪਹਿਲੇ ਸਦਨ ਵਿੱਚ ਹੀ ਉਪ ਮੁੱਖ ਮੰਤਰੀ ਸਰਦਾਰ ਬਾਦਲ ਜੀ ਨੇ ਚੰਗੀ ਸ਼ੁਰੂਆਤ ਕੀਤੀ ਹੈ ਕਿ ਕਿਸੇ ਨਾਲ ਧੱਕਾ ਨਹੀਂ ਕਰਾਂਗੇ। ਜੇ ਤੁਹਾਡੀ ਸਰਕਾਰ ਵੱਲੋਂ ਇਸ ਨੂੰ ਅਮਲੀ ਜਾਮਾ ਪਹਿਨਾ ਦਿੱਤਾ ਜਾਵੇ ਤਾਂ ਇਹ ਵੀ ਤੁਹਾਡੀ ਸਰਕਾਰ ਵੱਲੋਂ ਇਤਿਹਾਸ ਸਿਰਜਣ ਨਾਲੋਂ ਘੱਟ ਨਹੀਂ ਹੋਵੇਗਾ। ਜਨਤਾ ਇਸ ਦਾ ਸਵਾਗਤ ਕਰੇਗੀ। *ਅਖੀਰ ਵਿੱਚ ਸਰਕਾਰ ਤੋਂ ਇਹੀ ਉਮੀਦ ਕਰਾਂਗੇ ਕਿ ਪੰਜਾਬ, ਪੰਜਾਬੀਅਤ ਤੇ ਪੰਜਾਬ ਦੇ ਲੋਕਾਂ ਦੀ ਭਲਾਈ ਲਈ ਬਹੁਤ ਸੰਜੀਦਗੀ ਨਾਲ ਕਾਰਜ ਅਰੰਭੇ ਜਾਣ ਤਾਂ ਕਿ ਪੰਜਾਬ ਮੁੜ ਤੋਂ ਪਹਿਲੇ ਨੰਬਰ ਦਾ ਆਨੰਦ ਮਾਣ ਸਕੇ।*



*9465216530*

***ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਫਾਂਸੀ ਨਾ ਦਿੱਤੇ ਜਾਣ ਲਈ ਵੱਖ-ਵੱਖ ਧਿਰਾਂ ਵਲੋਂ ਕੀਤੀਆਂ ਜਾ ਰਹੀਆਂ ਕੋਸ਼ਿਸ਼ਾਂ ਦੀ ਪ੍ਰੋੜਤਾ ਕਰਨ ਦੇ ਨਾਲ, ਫਾਂਸ਼ੀ ਨਾ ਦਿੱਤੇ ਜਾਣ ਦੀ ਵੀ ਅਪੀਲ ਕਰਦਾ ਹੈ।***

# ਸਿੱਖੀ ਦੇ ਪਹਿਰੇਦਾਰ "ਭਾਈ ਦਿੱਤ ਸਿੰਘ" ਸਿੱਖਾਂ ਵਲੋਂ ਹੀ ਜਾਤੀ ਵਿਤਕਰੇ ਦਾ ਸ਼ਿਕਾਰ ਹੋਏ

ਸ. ਫਤਿਹ ਜੰਗ ਸਿੰਘ

21 ਅਪ੍ਰੈਲ 2012 ਨੂੰ ਗਿਆਨੀ ਦਿੱਤ ਸਿੰਘ ਜੀ ਦਾ 161ਵਾਂ ਜਨਮ ਦਿਨ ਆ ਰਿਹਾ ਹੈ ਜੋ ਸਾਨੂੰ ਤਿਉਹਾਰ ਦੀ ਤਰ੍ਹਾਂ ਮਨਾਉਣਾ ਚਾਹੀਦਾ ਹੈ, ਬਹੁਤ ਖੁਸ਼ੀ ਦੀ ਗੱਲ ਹੈ ਇਹ ਗਿਆਨੀ ਜੀ ਵਰਗੀ ਸ਼ਖ਼ਸੀਅਤ ਦੇ ਜਨਮ ਦਿਨ ਮਨਾਉਣੇ ਉਤਸ਼ਾਹ ਦੇ ਸਰੋਤ ਬਣਦੇ ਹਨ। ਗਿਆਨੀ ਜੀ ਇੱਕ ਬਹੁਪੱਖੀ ਮਹਾਨ ਸ਼ਖ਼ਸੀਅਤ ਸਨ। ਇੰਨੇ ਗੁਣ ਹਰ ਕਿਸੇ ਦੇ ਹਿੱਸੇ ਨਹੀਂ ਆ ਸਕਦੇ। ਉਹ ਚੋਟੀ ਦੇ ਵਿਦਵਾਨ, ਵਿਚਾਰਵਾਨ, ਪ੍ਰੋਫੈਸਰ, ਵਿਆਖਿਆਕਾਰ, ਪੱਤਰਕਾਰ, ਕਵੀ, ਲੇਖਕ, ਚੋਟੀ ਦੇ ਬੁਲਾਰੇ ਅਤੇ ਸਮਾਜ-ਸੁਧਾਰਕ ਸਨ। ਪਰ ਬੜੇ ਅਫਸੋਸ ਦੀ ਗੱਲ ਹੈ ਕਿ ਇਹ ਸ਼ਖ਼ਸੀਅਤ ਹੁਣ ਤੱਕ ਅਣਗੌਲਿਆਂ ਹੀ ਰਹੀ। ਉਨ੍ਹਾਂ ਦੀ ਵਿਦਵਤਾ ਅਤੇ ਸੰਘਰਸ਼ ਦਾ ਮੁੱਲ ਨਹੀਂ ਪਾਇਆ ਗਿਆ, ਭਾਵੇਂ ਉਨ੍ਹਾਂ ਨੇ ਸਿੱਖੀ ਦੀ ਲੀਹੋਂ ਉਤਰੀ ਗੱਡੀ ਨੂੰ ਮੁੜ ਲੀਹ ਤੇ ਪਾਕੇ ਇਕ ਸੱਚੇ ਸਿੱਖ ਦਾ ਫਰਜ਼ ਨਿਭਾਇਆ। ਮੇਰੇ ਖਿਆਲ ਅਨੁਸਾਰ ਉਹਨਾਂ ਨੂੰ ਇਸ ਤਰ੍ਹਾਂ ਹਾਸ਼ੀਏ ਤੇ ਧੱਕਣ ਦਾ ਕਾਰਣ ਉਹਨਾਂ ਦਾ ਨੀਵੀਂ ਜਾਤ ਵਿੱਚ ਜਨਮ ਲੈਣਾ ਬਣਿਆ ਹੈ। ਇਹੀ ਕਾਰਣ ਆਜ਼ਾਦੀ ਮਿਲਣ ਦੇ 62 ਸਾਲਾਂ ਬਾਅਦ ਅੱਜ ਵੀ ਮੌਜੂਦ ਹੈ। ਉਹਨਾਂ ਦੀ ਵਿਦਵਤਾ, ਉਹਨਾਂ ਦੇ ਵਿਚਾਰ, ਉਹਨਾਂ ਦਾ ਸੰਘਰਸ਼, ਉਹਨਾਂ ਦੀ ਮਿਹਨਤ ਸਭ ਉਹਨਾਂ ਦਾ ਨੀਵੀਂ ਜਾਤ ਵਿੱਚ ਜਨਮ ਲੈਣਾ ਹੀ ਖਾ ਗਿਆ। ਨੀਵੀਂ ਜਾਤੀ ਕਾਰਣ ਹੀ ਕਦਮ-ਕਦਮ ਤੇ ਬੇਇਜ਼ਤੀਆਂ ਸਹਿਣਾ, ਜੁੱਤੀਆਂ ਵਿੱਚ ਖਲੋਕੇ ਪ੍ਰਸ਼ਾਦ ਲੈਣਾ, ਉੱਚ ਜਾਤੀ ਹੰਕਾਰੀਆਂ ਵੱਲੋਂ ਜਾਤੀ ਤੇ ਕੱਸੇ ਆਵਾਜ਼ੇ ਸਹਿਣੇ, ਭਾਵੇਂ ਉਹਨਾਂ ਨੂੰ ਉਹਨਾਂ ਦੇ ਮੰਤਵ ਜਾਂ ਰਸਤੇ ਤੋਂ ਤਾਂ ਨਾ ਡੋਲਾ ਸਕੇ ਪਰ ਅੱਜ ਜੇ ਉਹਨਾਂ ਦੀ ਸਿੱਖ ਸੰਸਥਾਵਾਂ ਵੱਲੋਂ ਕੋਈ ਯਾਦਗਾਰ ਨਹੀਂ ਬਣ ਸਕੀ, ਉਹਨਾਂ ਦਾ ਜਨਮ ਦਿਨ ਨਹੀਂ ਮਨਾਇਆ ਜਾਂਦਾ ਤਾਂ ਇਹ ਨਿਸ਼ਚੇ ਹੀ ਉਹਨਾਂ ਦੀ ਨੀਵੀਂ ਜਾਤੀ ਕਰਕੇ ਹੀ ਹੈ। ਇਹ ਉਹੀ ਬਿਪਰਵਾਦੀ ਭਾਵਨਾ ਹੈ ਜਿਸਨੇ ਕਦੇ ਸਿੱਖ ਗੁਰੂਆਂ ਨੂੰ ਵੀ ਚੈਨ ਨਾਲ ਨਹੀਂ ਸੀ ਬੈਠਣ ਦਿੱਤਾ। ਗੁਰੂ ਭਾਵੇਂ ਪੁਕਾਰ-ਪੁਕਾਰ ਕੇ ਬਾਰ-ਬਾਰ ਕਹਿੰਦੇ ਰਹੇ ਕਿ ਸਭ ਮਨੁੱਖ ਬਰਾਬਰ ਹਨ, ਕਿਸੇ ਦੀ ਕੋਈ ਜਾਤ ਨਹੀਂ, ਕੋਈ ਉਚਾ-ਨੀਵਾਂ ਨਹੀਂ, ਸਭਨਾਂ ਵਿੱਚ ਇਕੋ ਨੂਰ ਹੈ। ਪਰ ਇਸ ਸਭ ਕੁੱਝ ਨੂੰ ਪਿੱਛੇ ਛੱਡਕੇ, ਗੁਰੂਆਂ ਦੀਆਂ ਸਿਖਿਆਂਵਾਂ ਨੂੰ ਭੁਲਾਕੇ, ਸਿੱਖ ਧਰਮ ਨੂੰ ਬਾਹਮਣਵਾਦੀ ਤਾਕਤਾਂ ਨੇ ਪੂਰੀ ਤਰ੍ਹਾਂ ਜਕੜ ਵਿੱਚ ਲੈ ਕੇ ਫਿਰ ਉਹਨਾਂ ਹੀ ਬਿਪਰਵਾਦੀ ਵਹਿਮਾਂ, ਪਾਖੰਡਾਂ, ਰਸਮਾਂ ਵਿੱਚ ਪਾ ਦਿੱਤਾ, ਜਿਨ੍ਹਾਂ ਵਿੱਚੋਂ ਗੁਰੂਆਂ ਨੇ ਕੱਢਿਆ ਸੀ। ਸਿੱਖ ਲਹਿਰ ਅਸਲ ਵਿੱਚ ਨਿਤਾਣਿਆਂ ਤੇ ਨਿਮਾਣਿਆਂ ਨੂੰ ਤਾਣ ਤੇ ਮਾਣ ਦੇਣ ਦੀ ਸੀ, ਗਿਦੜਾਂ ਤੋਂ ਸ਼ੇਰ ਬਣਾਉਣ ਦੀ ਸੀ। ਸਿੱਖ ਲਹਿਰ ਚਿੜੀਆਂ (ਕਮਜ਼ੋਰਾਂ) ਤੋਂ ਬਾਜ਼ (ਡਾਢੇ) ਤੁੜਵਾਉਣ ਦੀ ਸੀ। ਸਿੱਖ ਲਹਿਰ ਬਿਪਰਵਾਦੀ ਸੰਸਕਾਰਾਂ, ਰਸਮਾਂ, ਰਿਵਾਜ਼ਾਂ, ਭਰਮਾਂ-ਵਹਿਮਾਂ, ਮੂਰਤੀਆਂ ਦੀ ਪਾਠ ਪੂਜਾ, ਜਾਤ-ਪਾਤ ਦੇ ਖਿਲਾਫ ਸੀ। ਗਿਆਨੀ ਜੀ ਨੇ ਗੁਰਬਾਣੀ ਦੇ ਅਸਲ ਸੁਨੇਹੇ ਅਨੁਸਾਰ ਹੀ ਕੰਮ ਕੀਤਾ। ਸਿੱਖੀ ਵਿੱਚ ਭਾਰੂ ਹੋਇਆ ਬਾਹਮਣਵਾਦ ਇਹ ਕਦੋਂ ਬਰਦਾਸ਼ਤ ਕਰ ਸਕਦਾ ਸੀ? ਇਸੇ ਕਰਕੇ ਗਿਆਨੀ ਜੀ ਨੂੰ ਤਰ੍ਹਾਂ-ਤਰ੍ਹਾਂ ਦੀਆਂ ਯਾਤਨਾਵਾਂ ਦਾ ਸਾਹਮਣਾ ਕਰਨਾ ਪਿਆ।

ਬਾਬਾ ਖੇਮ ਸਿੰਘ ਬੇਦੀ ਆਪਣੇ ਆਪ ਨੂੰ ਗੁਰੂਆਂ ਦੇ ਖ਼ਾਨਦਾਨ ਵਿੱਚੋਂ ਦੱਸਕੇ ਉਹ ਤੇ ਉਸਦੇ ਸਾਥੀ ਆਪਣੇ ਜਾਤੀ ਹੰਕਾਰ ਕਾਰਣ ਹੀ ਗਿਆਨੀ ਜੀ ਨੂੰ ਨੀਵਾਂ ਅਤੇ ਪ੍ਰੋ. ਗੁਰਮੁਖ ਸਿੰਘ ਨੂੰ ਲਾਂਗਰੀ ਦਾ ਪੁੱਤਰ ਆਖਕੇ ਛੁਟਿਆਂਦੇ ਸਨ ਤੇ ਇਸੇ ਕਰਕੇ ਉਹਨਾਂ ਦੇ ਸਿੱਖੀ ਸੁਧਾਰ ਲਹਿਰ ਦੇ ਰਾਹ ਵਿੱਚ ਪੈਰ-ਪੈਰ 'ਤੇ ਕੰਡੇ ਵਿਛਾਉਂਦੇ ਰਹੇ ਸਨ। ਪਰ ਸਿੱਖੀ ਦੇ ਅਸੂਲਾਂ ਤੇ ਚਲਦਿਆਂ ਗਿਆਨੀ ਜੀ ਦੇ ਨਿਧੜਕ ਸੰਘਰਸ਼ ਨੇ ਆਖ਼ਰਕਾਰ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿੱਚ ਸਥਾਪਤ ਮੂਰਤੀਆਂ ਚੁਕਵਾਂ ਦਿੱਤੀਆਂ ਅਤੇ ਬੇਦੀਆਂ-ਸੋਢੀਆਂ ਅਤੇ ਭੱਲਿਆਂ ਵੱਲੋਂ ਆਪਣੇ ਜਾਤੀ ਹੰਕਾਰ ਵਿੱਚ ਆ ਕੇ ਹਰਿਮੰਦਰ ਸਾਹਿਬ ਵਿੱਚ ਜੋ ਗੱਦੀਆਂ ਲਾਈਆਂ ਜਾਂਦੀਆਂ ਸਨ ਉਹ ਵੀ ਚੁਕਵਾ ਦਿੱਤੀਆਂ ਗਈਆਂ। ਖਾਸ ਕਰਕੇ ਬਾਬਾ ਖੇਮ ਸਿੰਘ ਬੇਦੀ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾ ਕੇ ਬੈਠਦੇ ਸਨ। ਗਿਆਨੀ ਜੀ ਵੱਲੋਂ ਪੈਦਾ ਕੀਤੀ ਇਹ ਇਨਕਲਾਬੀ ਭਾਵਨਾ ਅੱਜ ਵੀ ਬਿਪਰਵਾਦੀਆਂ ਨੂੰ ਤੰਗ ਕਰਦੀ ਹੈ ਜੋ ਨਾ ਗਿਆਨੀ ਜੀ ਦੀ ਯਾਦਗਾਰ ਬਣਨ ਦਿੰਦੀ ਹੈ ਨਾ ਉਹਨਾਂ ਦੇ ਸਿੱਖੀ ਦੇ ਮਾਧਿਅਮ ਤੋਂ ਜਨਮ ਦਿਨ ਮਨਾਉਣ

ਦਿੰਦੀ ਹੈ। ਨਿਸ਼ਚੇ ਹੀ ਗਿਆਨੀ ਜੀ ਇੱਕ ਵਿਲੱਖਣ, ਮਹਾਨ ਇਨਸਾਨ ਸੀ, ਵਿਦਵਾਨ, ਲੇਖਕ, ਪ੍ਰਚਾਰਕ, ਬੁਲਾਰਾ, ਵਿਚਾਰਵਾਨ ਸੀ ਤੇ ਬੱਸ ਜੇ ਕਮੀ ਸੀ ਤਾਂ ਉਹ ਇਹ ਸੀ ਕਿ ਉਹ ਉੱਚ ਜਾਤੀ ਨਾਲ ਸਬੰਧਤ ਨਹੀਂ ਸਨ। ਜੇ ਉਹ ਉੱਚ ਜਾਤੀ ਨਾਲ ਸਬੰਧਤ ਹੁੰਦੇ ਤਾਂ ਉਹਨਾਂ ਦੇ ਇਹੀ ਗੁਣ ਉਹਨਾਂ ਨੂੰ ਸਿਖ਼ਰ ਤੇ ਬਿਠਾ ਦਿੰਦੇ।

ਅੱਜ ਸਿੱਖੀ ਦੇ ਕਰਤਾ-ਧਰਤਾ ਆਪਣੇ ਬਾਹਮਣਵਾਦੀ ਸੁਭਾਅ ਕਾਰਨ ਭੁੱਲੇ ਬੈਠੇ ਹਨ ਕਿ ਜਦੋਂ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਦੇ ਇੱਕ ਕਰੋੜ ਸਿੱਖ, ਆਰੀਆ ਸਮਾਜ ਦੀ ਭੇਂਟ ਚੜ੍ਹਕੇ 19 ਲੱਖ ਤੱਕ ਰਹਿ ਗਏ ਸਨ ਤਾਂ ਆਰੀਆਂ ਸਮਾਜ ਲਹਿਰ ਦੇ ਬਾਨੀ ਸਰਸਵਤੀ ਦਇਆਨੰਦ ਨੂੰ ਬਾਰ-ਬਾਰ ਮੈਦਾਨੋਂ ਭਜਾਉਣ ਵਾਲਾ ਗਿਆਨੀ ਦਿੱਤ ਸਿੰਘ ਹੀ ਸੀ ਜਿਸ ਕਰਕੇ ਸਿੱਖੀ ਦਾ ਬਚਾਅ ਹੋਇਆ ਅਤੇ ਪੰਜਾਬ ਵਿੱਚ ਆਰੀਆ ਸਮਾਜ ਲਹਿਰ ਨੂੰ ਠੱਲ੍ਹ ਪਾਈ। ਕੀ ਅੱਜ ਸਿੱਖ ਲੀਡਰਾਂ ਦਾ ਉਹਨਾਂ ਨੂੰ ਯਾਦ ਕਰਨਾ ਨਹੀਂ ਬਣਦਾ? ਪਰ ਸੱਚ ਨੂੰ ਜਿਆਦਾ ਸਮਾਂ ਦਬਾਕੇ ਨਹੀਂ ਰੱਖਿਆ ਜਾ ਸਕਦਾ। ਸੱਚਾਈ ਸੌ ਪੜਦੇ ਪਾੜਕੇ ਵੀ ਬਾਹਰ ਆ ਜਾਂਦੀ ਹੈ। ਗਿਆਨੀ ਜੀ ਦੀ ਪ੍ਰਤਿਭਾ ਅੱਜ ਫਿਰ ਉੱਭਰਦੀ ਨਜ਼ਰ ਆ ਰਹੀ ਹੈ। ਅੱਜ ਸ. ਪ੍ਰੀਤਮ ਸਿੰਘ ਮੁਹਾਲੀ ਵਰਗੇ ਆਪਣਾ ਫਰਜ਼ ਪਛਾਣਕੇ ਉੱਠ ਪਏ ਹਨ ਜਿੰਨ੍ਹਾਂ ਨੇ ਗਿਆਨੀ ਜੀ ਸਬੰਧੀ ਸਾਰੀਆਂ ਰਚਨਾਵਾਂ ਇਕੱਤਰ ਕਰਕੇ ਛਪਵਾਈਆਂ ਹਨ ਤੇ ਲੱਖਾਂ ਰੁਪਏ ਮੁੱਲ ਦੀਆਂ ਮੁਫਤ ਵੰਡ ਰਹੇ ਹਨ। ਸ. ਨਸੀਬ ਸਿੰਘ ਸੇਵਕ ਨੇ ਆਪਣੀ ਟੀਮ ਸਮੇਤ ਗਿਆਨੀ ਜੀ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਮਾਸਿਕ ਪੱਤ੍ਰਿਕਾ "ਭਾਈ ਦਿੱਤ ਸਿੰਘ ਪੱਤ੍ਰਿਕਾ" ਕੱਢਣ ਦਾ ਬੀੜਾ ਚੁੱਕ ਲਿਆ ਹੈ। ਉਹਨਾਂ ਹੀ ਨਾਲ ਦੀ ਨਾਲ ਗਿਆਨੀ ਜੀ ਦਾ ਜਨਮ ਦਿਨ ਮਨਾਉਣ ਦਾ ਉਪਰਾਲਾ ਵੀ ਕੀਤਾ ਹੈ। ਰੋਜ਼ਾਨਾ ਸਪੋਕਸਮੈਨ ਦੇ ਐਡੀਟਰ ਸ. ਜੋਗਿੰਦਰ ਸਿੰਘ, ਗਿਆਨੀ ਜੀ ਦੇ ਜਨਮ ਦਿਨ ਤੇ ਕਾਫੀ ਸਮੱਗਰੀ ਛਾਪਦੇ ਹਨ ਜਦੋਂ ਕਿ ਦੂਜੇ ਅਖ਼ਬਾਰ ਚੁੱਪ ਰਹਿੰਦੇ ਹਨ। ਸ. ਕਰਨੈਲ ਸਿੰਘ ਸੋਮਲ ਵਰਗੇ ਲੇਖਕ ਨੇ ਤਾਂ ਪਹਿਲਾਂ ਤੋਂ ਹੀ ਆਪਣੀ ਕਲਮ ਉਹਨਾਂ ਨੂੰ ਸਮਰਪਿਤ ਕੀਤੀ ਹੋਈ ਹੈ। ਹੁਣ ਕੁੱਝ ਵਿਦਵਾਨਾਂ ਨੇਂ ਗਿਆਨੀ ਜੀ 'ਤੇ ਆਪਣੇ ਖੋਜ ਪੱਤਰ ਲਿਖਕੇ ਡਾਕਟਰੇਟ ਦੀਆਂ ਡਿਗਰੀਆਂ ਵੀ ਲਈਆਂ ਹਨ।

ਕਹਿੰਦੇ ਹਨ ਚੰਗੀ ਔਲਾਦ ਮਾਂ-ਬਾਪ ਦਾ ਨਾਂ ਰੌਸ਼ਨ ਕਰਦੀ ਹੈ ਜਦੋਂ ਕਿ ਮਾੜੀ ਸੰਤਾਨ ਮਾਂ-ਬਾਪ ਨੂੰ ਬਦਨਾਮ ਕਰਦੀ ਹੈ। ਦਲਿਤਾਂ ਦੇ ਮੁਕਤੀ ਦਾਤਾ ਡਾ. ਅੰਬੇਡਕਰ ਦਾ ਨਾਂ ਵੀ ਉਦੋਂ ਤੱਕ ਦੱਬਿਆ ਹੀ ਰਿਹਾ ਜਦੋਂ ਤੱਕ ਉਸਦੇ ਅਨੁਆਈ ਸੁੱਤੇ ਰਹੇ। ਜਦੋਂ ਉਹ ਜਾਗੇ ਅਤੇ ਕਾਂਸ਼ੀ ਰਾਮ ਦੀ ਅਗਵਾਈ ਵਿੱਚ ਅੰਬੇਡਕਰ ਦੇ ਨਾਂ ਤੇ ਕਰੋੜਾਂ ਦੀ ਗਿਣਤੀ ਵਿੱਚ ਕਾਫ਼ਲਾ ਬਣਾਕੇ ਤੁਰੇ ਤਾਂ ਵੇਲੇ ਦੇ ਹਾਕਮਾਂ ਨੂੰ ਬਾਬਾ ਸਾਹਿਬ ਨੂੰ ਭਾਰਤ ਰਤਨ ਦਾ ਖ਼ਿਤਾਬ ਦੇਣ ਦਾ ਖਿਆਲ ਵੀ ਆ ਗਿਆ। ਇਸੇ ਤਰ੍ਹਾਂ ਹੁਣ ਗਿਆਨੀ ਜੀ ਦੇ ਹਿਤੈਸ਼ੀ, ਪ੍ਰਸ਼ੰਸਕ ਤੇ ਕਦਰਦਾਨਾਂ ਨੂੰ ਇਹ ਕੰਮ ਕਰਨਾ ਪਵੇਗਾ। ਉਹ ਹੁਣ ਜਾਗ ਰਹੇ ਹਨ ਤੇ ਕਾਫ਼ਲਾ ਬਣਨਾ ਸ਼ੁਰੂ ਹੋ ਗਿਆ ਹੈ। ਹੁਣ ਇਹ ਕਾਫ਼ਲਾ ਅਗੇ ਹੀ ਅੱਗੇ ਵਧਦਾ ਜਾਵੇਗਾ ਅਤੇ ਗਿਆਨੀ ਜੀ ਦਾ ਨਾਂ ਚਮਕੇਗਾ ਤੇ ਫਿਰ ਵੇਲੇ ਦੀ ਸਰਕਾਰ ਅਤੇ ਸਿੱਖ ਆਗੂਆਂ ਨੂੰ ਵੀ ਜਬਰਦਸਤੀ ਜਾਗਣਾ ਹੀ ਪਵੇਗਾ। ਖ਼ਾਲਸਾ ਸਮਾਚਾਰ ਨੇ ਗਿਆਨੀ ਜੀ ਦੇ ਅਕਾਲ ਚਲਾਣੇ 'ਤੇ 1 ਜਨਵਰੀ 1902 ਦੇ ਅੰਕ ਵਿੱਚ ਲਿਖਿਆ ".... ਭਾਈ ਦਿੱਤ ਸਿੰਘ ਦੀ ਯਾਦਗਾਰ ਦਾ ਤਾਂ ਕਿਸੇ ਨੂੰ ਚਿੱਤ ਚੇਤਾ ਵੀ ਨਹੀਂ ਆਇਆ। ... ਭਾਈ ਦਿੱਤ ਸਿੰਘ ਨੇ ਉਹ ਕੰਮ ਕੀਤਾ ਜੋ ਹਰ ਕਿਸੇ ਥੀਂ ਹੋਣਾ ਕਠਿਨ ਹੈ। ਪੜ੍ਹੇ ਲਿਖੇ ਹੋਏ ਅਗਰ ਅੱਜ ਕੱਲ੍ਹ ਜੋ ਸਿੱਖ ਦਿੱਸਦੇ ਹਨ ਤਾਂ ਇਹ ਉਸੇ ਸ਼ੇਰ ਮਰਦ ਦਾ ਕੰਮ ਹੈ। .... ਸੋ ਪੜ੍ਹੇ ਲਿਖੇ ਸਿੱਖਾਂ ਦਾ ਫਰਜ਼ ਬਣਦਾ ਹੈ ਜੋ ਉਨ੍ਹਾਂ ਦੀ ਕੋਈ ਅਜਿਹੀ ਯਾਦਗਾਰ ਬਣਾਉਣ ਜੋ ਹਮੇਸ਼ਾਂ ਵਾਸਤੇ ਹੋਵੇ।" ਇਹ ਸਤਰਾਂ ਅੱਜ ਵੀ ਸਾਡੇ ਲਈ ਕੋਈ ਸੁਨੇਹਾ ਲੈ ਕੇ ਖੜੀਆਂ ਹਨ। ਅਸੀਂ ਆਪਣੇ ਆਗੂਆਂ ਵੱਲ ਵੇਖ ਲਿਆ, ਸ਼੍ਰੋਮਣੀ ਕਮੇਟੀ ਵੱਲ ਵੇਖ ਲਿਆ, ਹੋਰ ਸਿੱਖ ਸੰਸਥਾਵਾਂ ਵੱਲ ਵੀ ਵੇਖ ਲਿਆ। ਵੇਖਦਿਆਂ-ਵੇਖਦਿਆਂ ਡੇਢ ਸਦੀ ਤੋਂ ਵੱਧ ਸਮਾਂ ਬੀਤ ਗਿਆ ਪਰ ਕਿਸੇ ਦਾ ਧਿਆਨ ਇਸ ਪਾਸੇ ਨਹੀਂ ਹੈ। ਸਿੱਖ ਧਰਮ, ਸਿੱਖ ਸਾਹਿਤ ਦੀ ਸਾਂਭ-ਸੰਭਾਲ ਲਈ ਜ਼ਿੰਮੇਵਾਰ ਸ਼੍ਰੋਮਣੀ ਕਮੇਟੀ ਨੂੰ ਗਿਆਨੀ ਜੀ ਦੀਆਂ ਲਿਖਤਾਂ ਸੰਭਾਲਕੇ ਉਹਨਾਂ ਨੂੰ ਲੋਕਾਂ ਲਈ ਛਪਵਾਉਣਾ ਚਾਹੀਦਾ ਸੀ ਪਰ ਅਜਿਹਾ ਨਾ ਹੁੰਦਾ ਵੇਖਕੇ ਭਾਈ ਪ੍ਰੀਤਮ ਸਿੰਘ ਇਕੱਲੇ ਹੀ ਮੈਦਾਨ ਵਿੱਚ ਆ ਨਿਤਰੇ। ਸ਼੍ਰੋਮਣੀ ਕਮੇਟੀ ਨੂੰ ਗਿਆਨੀ ਦੀ ਦੀਆਂ ਲਿਖਤਾਂ, ਉਨ੍ਹਾਂ ਦੇ ਵਿਚਾਰਾਂ ਦੀ ਤਰਜ਼ਮਾਨੀ ਕਰਦਾ ਆਪਣਾ ਸਿੱਖਾਂ ਦਾ ਕੋਈ ਅਖ਼ਬਾਰ ਹੋਣਾ ਚਾਹੀਦਾ ਸੀ, ਜੋ ਸਿੱਖਾਂ ਦਾ ਬੁਲਾਰਾ ਬਣ ਸਕਦਾ ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਤਾਂ ਸ. ਨਸੀਬ ਸਿੰਘ ਸੇਵਕ ਨੇ ਭਾਈ ਦਿੱਤ ਸਿੰਘ ਪੱਤ੍ਰਿਕਾ ਸ਼ੁਰੂ ਕਰਕੇ ਇਹ ਕੰਮ ਕਰ ਵਿਖਾਇਆ। ਸਾਨੂੰ ਸਾਰਿਆਂ ਨੂੰ ਇਸ ਪਾਸੇ ਇਹਨਾਂ ਨੂੰ ਪੂਰਾ ਸਹਿਯੋਗ ਦੇਣਾ ਚਾਹੀਦਾ ਹੈ। ਫਿਰ ਉਹ ਦਿਨ ਦੂਰ ਨਹੀਂ ਰਹੇਗਾ ਜਦੋਂ ਸਰਕਾਰਾਂ ਅਤੇ ਸਿੱਖ ਸੰਸਥਾਵਾਂ ਨੂੰ ਸ਼ਰਮੋ ਸ਼ਰਮੀ ਭਾਈ ਦਿੱਤ ਸਿੰਘ ਨੂੰ ਯਾਦ ਕਰਨਾ ਹੀ ਪਵੇਗਾ। ਆਓ ਇਸ ਨੂੰ ਰੱਲ ਮਿਲਕੇ ਸੱਚ ਕਰ ਵਿਖਾਈਏ। ਆਮੀਨ!!!!



***9872670278***

# 500 ਸਾਲਾ ਪ੍ਰਗਟ ਦਿਵਸ 26-29 ਅਪ੍ਰੈਲ 2012
# ਗੁਰਦੁਆਰਾ ਨਾਨਕ ਝੀਰਾ (ਬਿਦਰ) (ਕਰਨਾਟਕਾ)

ਡਾ : ਰਛਪਾਲ ਸਿੰਘ ਬਾਠ
ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ ਗੁਰਦਾਸਪੁਰ

''ਜਿਥੈ ਬਾਬਾ ਪੈਰ ਧਰੇ ਪੂਜਾ ਆਸਣ ਥਾਪਣੁ ਸੋਆ,''। ਭਾਈ ਗੁਰਦਾਸ ਜੀ ਦੇ ਇਸ ਸੱਚ-ਬਚਨ ਅਨੁਸਾਰ, ਮੇਰੇ ਗੁਰੂ ਬਾਬਾ, ਸਤਿਗੁਰੂ ਨਾਨਕ ਨਿਰੰਕਾਰੀ, ਜੀ ਦੇ ਪਾਵਨ ਚਰਨ ਜਿਸ ਵੀ ਵਸਤੂ ਨਾਲ ਛੂਹ ਗਏ, ਉਸ ਦੇ ਭਾਗ ਜਾਗ ਗਏ, ਕੱਖਾਂ ਦੀ ਵਸਤੂ ਲੱਖਾਂ ਦੀ (ਅਮੋਲਕ) ਬਣ ਗਈ । ਜਿਸ ਧਰਤੀ ਤੇ ਗੁਰੂ-ਬਾਬਾ ਜੀ ਨੇ ਪੈਰ ਰੱਖਿਆ, ਉਹ ਧਰਤੀ ਲੋਕਾਈ ਲਈ ਪੂਜਣਯੋਗ ਅਸਥਾਨ ਬਣ ਗਈ । ਜਿਸ ਵਿਅਕਤੀ ਵੱਲ ਮੇਰੇ ਪਾਤਸ਼ਾਹ ਜੀ ਨੇ ਮਿਹਰ ਦੀ ਨਿਗ੍ਹਾ ਨਾਲ ਵੇਖਿਆ, ਉਸਨੂੰ ਨਦਰੀ ਨਦਰਿ ਨਿਹਾਲ ਕਰਕੇ ਉਸਦੀ ਜਨਮਾਂ-ਜਨਮਾਂ ਦੀ ਭੁੱਖ ਅਤੇ ਦੁੱਖ ਸਦਾ ਲਈ ਖਤਮ ਕਰ ਦਿੱਤੇ । ਜਿਸ ਭਾਗਾਂ ਵਾਲੇ ਵਿਅਕਤੀ ਨੇ ਨਿਰੰਕਾਰੀ ਗੁਰੂ-ਬਾਬੇ ਦਾ ਬਚਨ ਕਮਾ ਲਿਆ, ਉਸ ਦਾ ਲੋਕ-ਪ੍ਰਲੋਕ ਸੰਵਰ ਗਿਆ । ਠੱਗਾਂ, ਐਬੀਆਂ, ਦੁਰਾਚਾਰੀਆਂ, ਪਖੰਡੀਆਂ, ਰੱਬ ਦੇ ਨਾਮ ਤੇ ਲੋਕਾਂ ਨੂੰ ਲੁੱਟਣ ਵਾਲਿਆਂ, ਤਪਦੇ ਹਿਰਦਿਆਂ, ਰਾਖਸ਼ਾਂ ਆਦਿ ਜਿਸਨੇ ਵੀ ਇਸ ਗੁਰੂ-ਪਰਮੇਸ਼ਰ ਜੀ ਅੱਗੇ ਸੀਸ ਝੁਕਾਇਆ, ਪਿਛਲੇ ਗੁਨਾਂਹਾਂ ਦੀ ਤੌਬਾ ਕਰਕੇ, ਅੱਗੇ ਤੋਂ ਗੁਰੂ-ਮਤਿ ਧਾਰਨ ਦੀ ਇੱਛਾ ਜਾਹਰ ਕੀਤੀ, ਇਸ ਬਖਸ਼ੰਦ ਗੁਰੂ ਨੇ ''ਅਸੰਖ ਖਤੇ ਖਿਨ ਬਖਸ਼ਣਹਾਰਾ'', ਦੇ ਮਹਾਂਵਾਕ ਅਨੁਸਾਰ ਬਖਸ਼ਣ ਵਿੱਚ ਰਤੀ ਵੀ ਦੇਰ ਨਾ ਲਾਈ । ਤੇ ਜਿਸ ਨੇ ਇਸ ਪਤਿਤ-ਪਾਵਨ ਸਤਿਗੁਰੂ ਨਾਲ ਦਵੈਤ ਪਾਈ, ਈਰਖਾ ਕੀਤੀ, ਧੌਣ ਉੱਚੀ ਕਰਨ ਦਾ ਯਤਨ ਕੀਤਾ, ਉਸ ਅੜ੍ਹੇ ਨੂੰ ਝੜਨ ਵਿੱਚ, ਅਤੇ ਅਰਸ਼ ਤੋਂ ਫਰਸ਼ ਤੇ ਡਿੱਗਣ ਵਿੱਚ ਵੀ ਦੇਰ ਨਾ ਲੱਗੀ । ਅਕਾਲ ਪੁਰਖ ਜੀ ਖੁਦ (ਆਪ) ਮਨੁੱਖਾ ਦੇਹ ਧਾਰ ਕੇ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿੱਚ ਸੰਸਾਰ ਤੇ ਜੀਵਾਂ ਦੇ ਭਲੇ ਲਈ ਆਏ ਤੇ ਫਿਰ ''ਸਿਰਜਨਹਾਰ'' ਨਾਲ ''ਸਿਰਜਣਾਂ'' ਕਿਵੇਂ ਟੱਕਰ ਲੈ ਸਕਦੀ ਸੀ ? ਇਸ ਸਿਰਜਣਹਾਰ ਨਿਰੰਕਾਰੀ ਗੁਰੂ-ਬਾਬੇ ਨੇ ਪ੍ਰਗਟ ਹੋਣ ਤੋਂ ਲੈ ਕੇ ਜੋਤੀ ਨਾਲ ਜੋਤਿ ਮਿਲਾਉਣ ਤੱਕ (1469 ਈ: ਤੋਂ 1539 ਈ:) ਲਗਭਗ 70 ਸਾਲ ਤੱਕ, ਜੋ ਵੀ ਮੁੱਖ ਤੋਂ ਬਚਨ ਕੀਤਾ, ਉਹ ਅੱਟਲ ਹੋਇਆ । ਉਸਦੇ ਗੁੱਝੇ ਭੇਦਾਂ/ਰਮਜਾਂ ਨੂੰ ਭਲਾਂ ਅਸੀਂ ਸੰਸਾਰੀ ਲੋਕ ਕੀ ਜਾਣ ਸਕਦੇ ਸਾਂ ? ਦਾਈ ਦੌਲਤਾਂ, ਪੰਡਤ ਹਰਦਿਆਲ, ਪਾਧੇ ਪਾਸ ਪੜ੍ਹਨ ਜਾਣਾ, ਖੇਤੀ ਹਰੀ ਕਰਨਾ, ਸੱਪ ਨੇ ਛਾਂ ਕਰਨੀ, ਮੋਦੀਖਾਨਾ, ਭਾਈ ਲਾਲੋ ਜੀ, ਕੌਡਾ ਰਾਖਸ਼, ਸੱਜਣ ਠੱਗ, ਸਿੱਧਾਂ ਨਾਲ ਮੇਲ, ਬਗਦਾਦ ਦਾ ਪੀਰ, ਮੱਕੇ ਦੀ ਗੋਸ਼ਟੀ, ''ਕਰਤਾਰਪੁਰ ਕਰਤਾ ਵਸੈ'', ਦੇ ਕੌਤਕ ਆਦਿ ਬੇਅੰਤ ਅਭੁੱਲ ਯਾਦਾਂ, ਗੁਰੂ ਬਾਬੇ ਦੀਆਂ ਅਮਰ ਸਾਖੀਆਂ ਬਣ ਗਈਆਂ ਹਨ।

''ਚੜ੍ਹਿਆ ਸੋਧਣਿ ਧਰਤਿ ਲੋਕਾਈ'' ਅਨੁਸਾਰ ਜਗਤ ਕਲਿਆਣ, ਲਈ ਸ੍ਰੀ ਗੁਰੂ ਨਾਨਕ ਦੇਵ ਜੀ ਅਪਰੈਲ 1512 ਈ. ਨੂੰ ਦੱਖਣ ਵਿੱਚ ਬਿਦਰ (ਕਰਨਾਟਕ) ਦੇ ਸਥਾਨ ਤੇ ਗਏ । ਬਿਦਰ ਉਸ ਸਮੇਂ ਛੋਟਾ ਜਿਹਾ ਪਿੰਡ ਸੀ । ਪਿੰਡ ਤੋਂ ਬਾਹਰਵਾਰ, ਇਕ ਪਹਾੜੀ ਲਾਗੇ ਗੁਰੂ ਜੀ ਨੇ ਡੇਰਾ ਲਾ ਲਿਆ । ਸਾਰਾ ਇਲਾਕਾ ਖੁਸ਼ਕ ਸੀ । ਪਾਣੀ ਦੀ ਘਾਟ ਕਰਕੇ, ਇਸ ਇਲਾਕੇ ਵਿੱਚ ਕਿਧਰੇ ਵੀ ਹਰੀ ਬਨਸਪਤੀ ਦਿਖਾਈ ਨਹੀਂ ਸੀ ਦਿੰਦੀ । ਸਾਫ ਸੁਥਰਾ ਪਾਣੀ ਵੀ ਇੱਥੋ ਦੇ ਲੋਕਾਂ ਨੂੰ ਨਸੀਬ ਨਹੀਂ ਸੀ ਹੁੰਦਾ । ਗੁਰੂ ਜੀ ਨੇ ਮਰਦਾਨੇ ਨੂੰ ਆਖਿਆ - ''ਭਾਈ ਮਰਦਾਨਾ ! ਬਾਣੀ ਆਈ ਆਈ, ਛੇੜ ਰਬਾਬ ।'' ਧੁਰ ਕੀ ਬਾਣੀ ਅਤੇ ਮਰਦਾਨੇ ਦੀ ਰਬਾਬ ਦੀਆਂ ਮਧੁਰ ਧੁਨਾਂ ਗੂੰਜੀਆਂ । ਇਹ ਮਿੱਠੀ ਅਵਾਜ ਨੇੜੇ ਰਹਿੰਦੇ ਮੁਸਲਮਾਨ ਫਕੀਰ ਜਲਾਲੁਦੀਨ ਦੇ ਕੰਨਾਂ ਵਿੱਚ ਪਈ । ਉਸ ਨੂੰ ਪਤਾ ਲੱਗਾ ਕਿ ਇਸ ਬੰਜਰ ਧਰਤੀ ਤੇ ਸ੍ਰੀ ਗੁਰੂ

ਨਾਨਕ ਦੇਵ ਜੀ ਦੇ ਪਾਵਨ ਚਰਨ ਪਏ ਹਨ । ਉਸ ਨੇ ਆਪਣੇ ਧੰਨ ਭਾਗ ਸਮਝੇ । ਫਕੀਰ ਜਲਾਲੁਦੀਨ ਨੇ ਸੁਣਿਆ ਹੋਇਆ ਸੀ, ਗੁਰੂ ਜੀ ਜਗਤ ਜਲੰਦੇ ਨੂੰ ਤਾਰਦੇ ਹੋਏ ਆ ਰਹੇ ਹਨ । ਉਸ ਨੇ ਆਪਣੇ ਸਾਥੀ ਫਕੀਰਾਂ ਨੂੰ ਕਿਹਾ -

" ਸਾਡੇ ਵੱਡੇ ਭਾਗ ਹਨ ਕਿ ਗੁਰੂ ਨਾਨਕ ਦੇਵ ਜੀ ਦੇ ਰੂਪ ਵਿੱਚ ਖੁਦ ਅਲਾਹ, ਖੁਦਾਵੰਦ ਕਰੀਮ ਆਏ ਹੋਏ ਹਨ । ਉਸਦੇ ਦਰਸ਼ਨਾਂ ਨੂੰ ਸਭ ਰਿਸ਼ੀ, ਮੁਨੀ ਦੇਵਤੇ ਤਰਸਦੇ ਫਿਰਦੇ ਹਨ । ਆਉ ਆਪਾਂ ਸਾਰੇ ਸਤਿਕਾਰ ਸਹਿਤ, ਉਸ ਬਖਸ਼ੰਦ ਦੇ ਦਰਸ਼ਨ-ਦੀਦਾਰੇ ਕਰਕੇ ਆਪਣੇ ਹਿਰਦੇ ਠੰਢੇ ਕਰੀਏ ।"ਗੁਰੂ ਜੀ ਦਾ ਦਰਸ਼ਨ ਕਰਕੇ ਸਭ ਦੀਆਂ ਅੱਖਾਂ ਤੇ ਧੌਣਾਂ ਸਤਿਕਾਰ ਨਾਲ ਝੁੱਕ ਗਈਆਂ । ਧੁਰ ਕੀ ਬਾਣੀ ਦਾ ਆਨੰਦ ਮਾਣ ਕੇ ਸਾਰੇ ਸੁੰਨ-ਸਮਾਧ ਹੋ ਗਏ । ਸਤਿਗੁਰੂ ਜੀ ਨੇ ਨੇਤ੍ਰ ਖੋਹਲੇ ਤੇ ਰਸਨਾਂ ਤੋਂ ਬੋਲੇ -

ਧੰਨ ਨਿਰੰਕਾਰ ! ਧੰਨ ਨਿਰੰਕਾਰ !! ਧੰਨ ਨਿਰੰਕਾਰ !!!

ਪੀਰ ਜਲਾਲੁਦੀਨ ਨੇ ਬੇਨਤੀ ਕੀਤੀ :

" ਸੱਚੇ ਪਾਤਸ਼ਾਹੋ ! ਆਪ ਜੀ ਦੇ ਦੀਦਾਰੇ ਕਰਕੇ ਸਾਡੇ ਤਪਦੇ ਮਨ ਸ਼ਾਂਤ ਹੋਏ ਹਨ । ਕਈ ਚਿਰਾਂ ਤੋ ਸੁਣਿਆ ਹੋਇਆ ਸੀ ਕਿ ਆਪ ਜੀ ਪਾਪੀ ਜੀਵਾਂ ਦੇ ਭਲੇ ਲਈ, ਦੱਖਣ ਦੀ ਧਰਤੀ ਤੇ ਭਾਗ ਲਾ ਰਹੇ ਹੋ । ਅੱਜ ਅਸੀਂ ਆਪ ਜੀ ਦੇ ਪ੍ਰਤੱਖ ਦਰਸ਼ਨ-ਦੀਦਾਰੇ ਕਰਕੇ ਆਨੰਦ-ਪ੍ਰਸੰਨ ਹੋਏ ਹਾਂ । ਮਿਹਰ ਕਰੋ ! ਸਾਡੀਆਂ ਪਿਛਲੀਆਂ ਭੁੱਲਾਂ ਬਖਸ਼ ਕੇ, ਅੱਗੇ ਸੁਮੱਤ ਬਖਸ਼ੋ ਜੀ, ਜਿਸ ਨਾਲ ਸਾਡਾ ਵੀ ਲੋਕ-ਪ੍ਰਲੋਕ ਸੰਵਰ ਜਾਵੇ ।"

ਗੁਰੂ ਜੀ ਨੇ ਉਨ੍ਹਾਂ ਨੂੰ ਗੁਰਮਤਿ ਦਾ ਉਪਦੇਸ਼ ਦਿੱਤਾ । ਸਾਰੇ ਫਕੀਰ ਗੁਰੂ ਜੀ ਦੇ ਪੱਕੇ ਸ਼ਰਧਾਲੂ ਬਣ ਗਏ । ਹੌਲੀ-ਹੌਲੀ ਆਲੇ ਦੁਆਲੇ ਦੇ ਲੋਕ ਵੀ ਹੁੰਮ-ਹੁੰਮਾ ਕੇ ਆਉਣ ਲਗ ਪਏ । ਇਲਾਕੇ ਦੀਆਂ ਸੰਗਤਾਂ ਅਤੇ ਪੀਰ ਨੇ ਗੁਰੂ ਜੀ ਨੂੰ ਬੇਨਤੀ ਕੀਤੀ - "ਸਤਿਗੁਰੂ ਜੀਓ! ਇਸ ਇਲਾਕੇ ਦਾ ਪਾਣੀ ਖਾਰਾ ਹੈ । ਬਹੁਤ ਸਾਰੇ ਖੂਹ ਵੀ ਪੁਟਵਾਏ ਹਨ ਪਰ ਕਿਤਿਓਂ ਤਾਂ ਪਾਣੀ ਨਿਕਲਿਆ ਹੀ ਨਹੀ, ਪਰ ਜੇਕਰ ਨਿਕਲਿਆ ਵੀ ਹੈ ਤਾਂ ਉਹ ਪੀਣ ਯੋਗ ਨਹੀ (ਖਾਰਾ) ਹੈ ਜੀ । ਇਸ ਇਲਾਕੇ ਦੇ ਪਸ਼ੂ, ਪੰਛੀ ਵੀ ਪਾਣੀ ਨੂੰ ਤਰਸਦੇ ਹਨ । ਕ੍ਰਿਪਾ ਕਰੋ ! ਆਪ ਸਰਬ ਕਲਾ ਸਮਰੱਥ ਹੋ, ਜੀਵਾਂ ਦੇ ਭਲੇ ਦੀ ਖਾਤਰ ਆਏ ਹੋ । ਮਿਹਰ ਕਰਕੇ , ਇੱਥੇ ਵੀ ਚਲਾ ਦਿਉ ਜੀ, ਇੱਕ ਸਵੱਛ (ਮਿੱਠੇ) ਪਾਣੀ ਦਾ ਝਰਨਾ ।"

ਪੀਰ ਅਤੇ ਤਰਸਦੀ ਲੋਕਾਈ ਦੀ ਤਰਲੇ ਭਰੀ ਅਵਾਜ ਸੁਣ ਕੇ ਮਿਹਰਾਂ ਦੇ ਸਾਈਂ ਤਰੁੱਠ ਪਏ, ਮਿਹਰ ਵਿੱਚ ਆਏ । ਆਪਣੇ ਪਾਵਨ ਚਰਨ ਪਹਾੜੀ ਨੂੰ ਛੁਹਾਏ ਅਤੇ ਬਚਨ ਕੀਤਾ, "ਪੱਥਰ ਹਟਾਉ ।" ਪੱਥਰ ਹਟਾਉਣ ਦੀ ਦੇਰ ਹੀ ਸੀ, ਉੱਥੋਂ ਇਕ ਮਿੱਠੇ ਨਿਰਮਲ ਸ਼ੁੱਧ ਜਲ ਦਾ ਝਰਨਾ (ਧਾਰਾ) ਫੁੱਟ ਪਿਆ । ਸੰਗਤਾਂ ਅਤਿ ਪ੍ਰਸੰਨ ਹੋਈਆਂ । ਸਾਰਿਆਂ ਦੇ ਮੂੰਹੋਂ ਨਿਕਲਿਆ - "ਧੰਨ ਗੁਰੂ ਨਾਨਕ ! ਧੰਨ ਗੁਰੂ ਨਾਨਕ !! ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ!!!

ਇਹ ਗੱਲ ਅਪਰੈਲ 1512 ਈ: ਦੀ ਹੈ । ਉਦੋਂ ਤੋਂ ਇਹ ਝਰਨਾ ਨਿਰੰਤਰ ਚਲ ਰਿਹਾ ਹੈ । ਝਰਨੇ ਨੂੰ ਉੱਥੇ ਦੀ ਲੋਕਲ ਭਾਸ਼ਾ ਵਿੱਚ "ਝੀਰਾ" ਆਖਦੇ ਹਨ । ਇਸੇ ਕਰਕੇ ਹੀ ਇਸ ਸਥਾਨ ਦਾ ਨਾਮ "ਨਾਨਕ ਝੀਰਾ" ਪੈ ਗਿਆ । ਇੱਥੇ ਗੁਰੂ ਜੀ ਦੀ ਯਾਦ ਵਿੱਚ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ । ਸਚਖੰਡ ਸ੍ਰੀ ਹਜ਼ੂਰ ਸਾਹਿਬ (ਨੰਦੇੜ) ਦੀ ਯਾਤਰਾ ਨੂੰ ਜਾਣ ਵਾਲੇ ਸ਼ਰਧਾਲੂ, ਇਸ ਪਾਵਨ ਅਸਥਾਨ ਦੇ ਦਰਸ਼ਨ ਵੀ ਕਰਦੇ ਹਨ । ਗੁਰਦੁਆਰਾ "ਨਾਨਕ ਝੀਰਾ" ਬਿਦਰ ਦੇ ਸਥਾਨ ਤੇ ਹੈ ਅਤੇ ਕਰਨਾਟਕਾ ਸਟੇਟ ਵਿੱਚ ਹੈ । ਇਹ ਸ੍ਰੀ ਹਜ਼ੂਰ ਸਾਹਿਬ ਤੋ ਲਗਭਗ 200 ਕਿਲੋਮੀਟਰ ਹੈ । ਗੁਰੂਦੁਆਰਾ ਨਾਨਕ ਝੀਰਾ ਬਿਦਰ ਰਮਨੀਕ ਸਥਾਨ ਹੈ । ਇੱਥੇ ਇਕ ਵਿਸ਼ਾਲ ਸਰੋਵਰ ਵੀ ਹੈ। ਯਾਤਰੀਆਂ ਦੇ ਰਹਿਣ ਲਈ ਨਿਵਾਸ ਸਥਾਨ ਵੀ ਬਣੇ ਹੋਏ ਹਨ । ਗੁਰੂ ਕਾ ਲੰਗਰ ਨਿਰੰਤਰ ਚਲਦਾ ਰਹਿੰਦਾ ਹੈ । ਸ਼ਰਧਾਲੂ ਇਸ ਪਾਵਨ ਸਥਾਨ ਦੇ, ਗੁਰੂ ਸਾਹਿਬ ਦੀ ਚਰਨ ਛੋਹ ਪ੍ਰਾਪਤ, ਪਵਿੱਤਰ ਜਲ ਦਾ ਚੂਲਾ ਲੈਂਦੇ ਹਨ ਅਤੇ ਆਪਣੇ ਮੱਥੇ ਤੇ ਅੱਖਾਂ ਤੇ ਲਾ ਕੇ, ਸੁਭਾਗ ਪ੍ਰਾਪਤ ਕਰਦੇ ਹਨ ।ਸਮੁੱਚੀ ਸਿੱਖ ਕੌਮ ਅਰਥਾਤ ਸਮੂਹ ਗੁਰੂ ਨਾਨਕ ਨਾਮ ਲੇਵਾ ਸੰਗਤਾਂ, ਗੁਰਦਵਾਰਾ "ਨਾਨਕ ਝੀਰਾ" ਬਿਦਰ (ਕਰਨਾਟਕਾ) ਵਿਖੇ 26-29 ਅਪਰੈਲ 2012 ਵਿੱਚ ਇਸ ਸਥਾਨ ਦਾ 500 ਸਾਲਾ ਪ੍ਰਗਟ ਦਿਵਸ ਮਨਾ ਰਹੀਆਂ ਹਨ।



# ਗਿਆਨੀ ਦਿੱਤ ਸਿੰਘ ਦੀ ਸ਼ਖ਼ਸੀਅਤ ਤੇ ਭੂਮਿਕਾ

ਲੜੀਵਾਰ

ਡਾ ਇੰਦਰਜੀਤ ਸਿੰਘ ਗੋਗੋਆਣੀ

ਲੜੀ ਜੋੜਨ ਲਈ ਫਰਵਰੀ ਅੰਕ ਦੇਖੋ

***ਪੰਜਾਬੀ ਭਾਸ਼ਾ ਦੀ ਉਨੱਤੀ ਦੇ ਪ੍ਰੇਮੀ:-***

ਗਿਆਨੀ ਦਿੱਤ ਸਿੰਘ ਜੀ ਪੰਜਾਬੀ ਭਾਸ਼ਾ ਦੀ ਉਨਤੀ ਦੇ ਪ੍ਰੇਮੀ ਸਨ। ਉਂਜ ਵੀ ਉਨ੍ਹਾਂ ਦਾ ਰਚਿਤ ਸਾਰਾ ਹੀ ਸਾਹਿਤ ਪੰਜਾਬੀ ਵਿੱਚ ਹੈ ਅਤੇ ਸਾਰੀਆਂ ਹੀ ਰਚਨਾਵਾਂ ਬਹੁਤ ਰਸਦਾਇਕ, ਰੌਚਿਕ, ਅਲੰਕਾਰਾਂ ਤੇ ਮੁਹਾਵਰਿਆਂ ਨਾਲ ਭਰਪੂਰ ਹਨ। ਇਸ ਤੋਂ ਇਲਾਵਾ ਉਹ ਸਮੇਂ-ਸਮੇਂ ਸਿੱਖ ਕੌਮ ਨੂੰ ਪੰਜਾਬੀ ਭਾਸ਼ਾ ਪ੍ਰਤੀ ਜਾਗ੍ਰਤ ਕਰਦੇ ਰਹਿੰਦੇ ਸਨ। ਇਸੇ ਸੰਦਰਭ ਵਿੱਚ 31 ਜਨਵਰੀ 1896 ਦੇ ਖ਼ਾਲਸਾ ਅਖ਼ਬਾਰ ਲਾਹੌਰ ਵਿੱਚ ਉਨ੍ਹਾਂ ਦਾ ਇਕ ਲੇਖ ਹੈ ਪੰਜਾਬੀ ਭਾਸ਼ਾ ਤੇ ਪੰਜਾਬ ਦੀ ਉੱਨਤੀ ਇਸ ਵਿੱਚ ਉਨ੍ਹਾਂ ਨੇ ਪੰਜਾਬ ਦੀ ਉੱਨਤੀ ਨੂੰ ਪੰਜਾਬੀ ਭਾਸ਼ਾ ਨਾਲ ਵਾਬਸਤਾ ਕਰਦਿਆਂ ਬਹੁਤ ਹੀ ਭਾਵੁਕ ਸ਼ਬਦ ਵਰਤੇ ਹਨ:-

ਪੰਜਾਬ ਦੀ ਉੱਨਤੀ ਦਾ ਸਾਧਨ ਇਸ ਸੂਬੇ ਦੀ ਮਾਦਰੀ ਬੋਲੀ ਹੈ, ਇਸ ਤੋਂ ਬਿਨਾਂ ਹੋਰ ਕੋਈ ਅਜੇਹੀ ਬੋਲੀ ਨਹੀਂ ਹੈ ਜਿਸ ਕਰਕੇ ਇਹ ਪੰਜਾਬ ਦੇਸ਼ ਉੱਨਤੀ ਕਰ ਸਕੇ.....।

ਅੱਗੇ ਜਾ ਕੇ ਆਰਯ ਸਮਾਜ ਦੇ ਸਕੂਲਾਂ ਤੇ ਕਾਲਜਾਂ ਦਾ ਹਵਾਲਾ ਦਿੰਦੇ ਹਨ ਕਿ ਇਨ੍ਹਾਂ ਵਿੱਚ ਪੰਜਾਬੀ ਦੀ ਪੜ੍ਹਾਈ ਦਾ ਕੋਈ ਪ੍ਰਬੰਧ ਨਹੀਂ:-

ਦਯਾਨੰਦ ਐਂਗਲੋ ਵੈਦਕ ਕਾਲਜ ਵਿਚ ਯਾਮਨੀ ਭਾਸ਼ਾ ਅਤੇ ਉਰਦੂ ਦੀ ਪੜ੍ਹਾਈ ਤਾਂ ਸੰਸਕ੍ਰਿਤ-ਹਿੰਦੀ ਨਾਲ ਰੱਖੀ ਗਈ ਹੈ ਪਰੰਤੂ ਕੇਹੀ ਸ਼ੋਕ ਦੀ ਗੱਲ ਹੈ ਜੋ ਗੁਰਮੁਖੀ ਯਾਂ ਪੰਜਾਬੀ ਵਾਸਤੇ ਇਸ ਕਾਲਜ ਵਿਚ ਜਗਹ ਨਹੀਂ ਦਿੱਤੀ ਗਈ।

ਉਹ ਆਰਯਾ ਸਮਾਜ ਦੀ ਪੰਜਾਬੀ ਭਾਸ਼ਾ ਪ੍ਰਤੀ ਬੇਰੁਖ਼ੀ ਉਤੇ ਬੜੇ ਨਾਰਾਜ਼ ਸਨ। ਉਹ ਮਹਿਸੂਸ ਕਰਦੇ ਸਨ ਕਿ ਆਰਯਾ ਕਾਲਜ ਲਈ ਚੰਦਾ ਸਿੱਖਾਂ ਨੇ ਦਿੱਤਾ ਹੈ ਫਿਰ ਕਾਲਜ ਕਮੇਟੀ ਨੇ ਪੰਜਾਬੀ ਦੀ ਜਮਾਤ ਕਿਉਂ ਨਹੀਂ ਖੋਲ੍ਹੀ। ਇਸੇ ਤਰ੍ਹਾਂ ਕਈ ਜਗ੍ਹਾ ਉਨ੍ਹਾਂ ਨੇ ਲਿਖਤਾਂ ਵਿਚ ਮਾਤ ਭਾਸ਼ਾ ਪੰਜਾਬੀ ਦੀ ਉੱਨਤੀ ਲਈ ਸਿੱਖ ਪੰਥ ਨੂੰ ਜਾਗਰੂਕ ਅਤੇ ਪ੍ਰੇਰਤ ਕੀਤਾ ਹੈ।

***ਕਲਮ ਦੇ ਧਨੀ:-***

ਗਿਆਨੀ ਦਿੱਤ ਸਿੰਘ ਕਲਮ ਦੇ ਧਨੀ ਸਨ। ਉਨ੍ਹਾਂ ਨੇ ਪੁਸਤਕਾਂ ਲਿਖ ਕੇ ਜਾਂ ਖ਼ਾਲਸਾ ਅਖ਼ਬਾਰ ਨੂੰ ਮਾਧਿਅਮ ਬਣਾ ਕੇ ਜੋ ਕੌਮੀ ਸੇਵਾ ਕੀਤੀ, ਉਹ ਆਪਣੇ-ਆਪ ਵਿੱਚ ਬੇ-ਮਿਸਾਲ ਹੈ। ਉਨ੍ਹਾਂ ਦੇ ਅੰਦਰ ਵਿਦਵਤਾ ਦੇ ਨਾਲ-ਨਾਲ ਨਿਰਭੈਤਾ ਤੇ ਅਦੁੱਤੀ ਸਾਹਸ ਸੀ। ਉਹ ਸਰਬਾਂਗੀ ਵਾਰਤਿਕ ਲਿਖਾਰੀ ਸਨ, ਕਵੀਰਾਜ ਸਨ, ਗੁਰਬਾਣੀ ਦੇ ਟੀਕਾਕਾਰ ਤੇ ਇਤਿਹਾਸਕਾਰ ਵੀ ਸਨ। ਆਪ ਦੀ ਪ੍ਰਤਿਭਾ ਅਜਿਹੀ ਸੀ ਕਿ ਕੁੱਜੇ ਵਿੱਚ ਸਮੁੰਦਰ ਬੰਦ ਕਰਨ ਦੀ ਕਹਾਵਤ ਨੂੰ ਹਕੀਕੀ ਜਾਮਾ ਪਹਿਨਾਉਂਦੀ ਸੀ। ਆਪ ਨੂੰ ਕਵਿਤਾ ਤੇ ਵਾਰਤਕ ਲਿਖਣ ਵਿੱਚ ਇਕੋ ਜਿਹੀ ਮੁਹਾਰਤ ਤੇ ਸਫ਼ਲਤਾ ਹਾਸਲ ਸੀ। ਆਪ ਦੀ ਸ਼ੈਲੀ ਜਨ-ਸਾਧਾਰਨ ਦੇ ਮਨਾਂ ਨੂੰ ਧੂਅ ਪਾਉਣ ਵਾਲੀ ਸੀ। ਇਸ ਦੀ ਇੱਕ ਉਦਾਹਰਣ ਲੈਂਦੇ ਹਾਂ ਕਿ ਗਿਆਨੀ ਜੀ ਨੇ ਆਪਣੇ ਸਮੇਂ ਦੇ ਸਿੱਖਾਂ ਦਾ ਜੋ ਕਾਵਿ-ਰੂਪ ਵਿੱਚ ਨਕਸ਼ਾ ਉਲੀਕਿਆ ਹੈ, ਉਹ ਬਹੁਤ ਹੀ ਹਕੀਕਤ ਭਰਪੂਰ ਹੈ। ਇਹ ਗਿਆਨੀ ਜੀ ਦੀ ਪੁਸਤਕ ਨਕਲੀ ਸਿੱਖ ਪ੍ਰਬੋਧ ਦੇ ਪੰਨਾ 166 ਵਿੱਚ ਦਰਜ ਹੈ:-

ਦਸਮ ਗੁਰੂ ਕੇ ਪੰਥ ਖਾਲਸਾ ਇਤ ਉਤਮੋਂ ਭਟਕਾਵੇ॥
ਮੜ੍ਹੀ ਗੋਰ ਕੋ ਪੂਜੇ ਕੋਊ ਸਰਵਰ ਪੀਰ ਮਨਾਵੇ॥
ਗੁੱਗਾ ਭੈਰੋਂ ਦੇਵਲ ਦੇਵੀ ਜਾਇ ਸੀਤਲਾ ਪੂਜੇ॥
ਛੋਡ ਅਕਾਲ ਜਗਤ ਕਾ ਸਵਾਮੀ ਜਾਇ ਲਗੇ ਸਭ ਦੂਜੇ॥

ਆਪ ਜੀ ਦੀਆਂ ਰਚਿਤ ਪੁਸਤਕਾਂ ਅਤੇ ਖ਼ਾਲਸਾ ਅਖ਼ਬਾਰ ਲਾਹੌਰ ਵਿੱਚ ਛਪੇ ਅਨੇਕਾਂ ਲੇਖ ਤੇ ਪ੍ਰਸੰਗ ਆਪ ਦੀ ਕਲਮ ਤੋਂ ਉਗਮਿਆ ਅਦੁੱਤੀ ਖ਼ਜ਼ਾਨਾ ਹੈ। ਡਾ. ਕਪੂਰ ਨੇ ਗਿਆਨੀ ਜੀ ਦਾ ਇਕ ਲੇਖਕ ਵਜੋਂ ਮੁਲੰਕਣ ਕਰਦਿਆਂ ਲਿਖਿਆ ਹੈ:-

ਗਿਆਨੀ ਦਿੱਤ ਸਿੰਘ ਇੱਕ ਸਰਵਪੱਖੀ ਵਿਦਵਾਨ ਸਨ। ਉਹ ਧਰਮ, ਦਰਸ਼ਨ, ਨੈਤਿਕਤਾ ਆਦਿ ਵਿਸ਼ਿਆਂ ਉਤੇ ਹੀ ਨਹੀਂ ਸਗੋਂ ਰੁੱਖਾਂ, ਜਾਨਵਰਾਂ, ਖੇਤੀ, ਗ੍ਰਹਿ ਪ੍ਰਬੰਧ ਆਦਿ ਜਿਹੇ ਵਿਸ਼ਿਆਂ ਉਤੇ ਵੀ ਉਨੀ ਹੀ ਨਿਪੁੰਨਤਾ ਨਾਲ ਲਿਖ ਸਕਦੇ ਸਨ। ਉਨ੍ਹਾਂ ਦੀ ਵਿਦਵਤਾ ਦਾ ਕਮਾਲ ਇਹ ਸੀ ਕਿ ਉਹ ਹਰ ਇਕ ਵਿਸ਼ੇ ਨੂੰ ਉਸ ਦੀ ਪੂਰੀ ਡੂੰਘਾਈ ਤੱਕ ਪੇਸ਼ ਕਰਦੇ ਸਨ।



***9815985559***

# ਕਿਸਨੇ ਲੈਣੀ ਸੋਨੇ ਦੀ ਥਾਲੀ ???

ਇਕਵਾਕ ਸਿੰਘ ਪੱਟੀ

ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਸਿੱਖਿਆ ਦੇ ਉਲਟ ਲੋਕਾਈ ਨੂੰ ਅੰਧ-ਵਿਸ਼ਵਾਸ਼ਾਂ/ਕਰਮਕਾਂਡਾਂ ਅਤੇ ਗਿਣਤੀਆਂ ਮਿਣਤੀਆਂ ਦੇ ਨਾਮ ਜੱਪਣ ਦੇ ਢੰਗਾਂ ਵਿੱਚ ਉਲਝਾਉਣ ਲਈ ਅਤੇ ਆਪੋ-ਆਪਣੇ ਡੇਰਿਆਂ ਦੇ ਨਾਲ ਜੋੜਨ ਲਈ ਹਰ ਅਖੌਤੀ ਸਾਧ/ਸੰਤ ਜਾਂ ਮਹਾਂਪੁਰਸ਼ ਕਿਸੇ ਨਾ ਕਿਸੇ ਢੰਗ ਨਾਲ ਕੋਈ ਨਾ ਕੋਈ ਨਵਾਂ ਸ਼ੋਸ਼ਾ ਛੱਡਦਾ ਹੀ ਰਹਿੰਦਾ ਹੈ । ਕਦੀਂ ਕਿਸੇ ਨੇ ਕਾਪੀਆਂ ਛਪਵਾ ਲਈਆਂ ਤੇ ਲੋਕਾਂ ਨੂੰ ਉਸ ਉੱਪਰ 'ਵਾਹਿਗੁਰੂ-ਵਾਹਿਗੁਰੂ' ਲਿਖਣ ਲਈ ਕਹਿ ਦਿੱਤਾ ਤੇ ਹੋਰ ਕਾਪੀਆਂ ਛਪਵਾਉਣ ਲਈ ਦਾਨ ਵੀ ਚੋਖਾ ਇਕੱਠਾ ਕਰ ਲਿਆ । ਫਿਰ ਕਿਸੇ ਨੇ 11, 21, 31, 51,101, 501, 1100, 2100 ਦੀ ਗਿਣਤੀ ਵਿੱਚ ਲੋਕਾਂ ਨੂੰ ਬਾਣੀਆਂ ਦੇ ਪਾਠ ਵੰਡ ਦਿੱਤੇ ਤਾਂ ਕਿ ਲੋਕ ਇਸ ਗਿਣਤੀ ਨੂੰ ਸੰਪੂਰਣ ਕਰਨ ਲਈ ਆਪਣਾ ਸਾਰਾ ਕੀਮਤੀ ਸਮਾਂ ਜਾਇਆ ਕਰਦੇ ਰਹਿਣ ਤੇ ਭੁੱਲ ਕੇ ਵੀ ਕਿਤੇ ਗੁਰਬਾਣੀ ਨੂੰ ਵੀਚਾਰਣ, ਸਮਝਣ ਵਾਲੇ ਪਾਸੇ ਨਾ ਤੁਰ ਪੈਣ, ਜੇ ਕਿਤੇ ਮਨ ਵਿੱਚ ਗੱਲ ਆ ਵੀ ਜਾਵੇ ਗੁਰਬਾਣੀ ਨੂੰ ਸਮਝਣ ਦੀ, ਤਾਂ ਝੱਟ ਧਿਆਨ ਗਿਣਤੀ ਪੂਰੀ ਕਰਨ ਵਾਲੇ ਪਾਸੇ ਚਲਿਆ ਜਾਵੇ ਤੇ ਇਨਸਾਨ ਗਿਣਤੀਆਂ-ਮਿਣਤੀਆਂ, ਤੋਤਾ ਰਟਨ ਵਿੱਚ ਹੀ ਉਲਝਿਆ ਰਹੇ ਤੇ ਸਾਧ ਲਾਣੇ ਦਾ ਰੋਟੀ ਟੁੱਕ ਚਲਦਾ ਰਹੇ ।

ਹੱਥਾਂ ਵਿੱਚ ਮਾਲਾਵਾਂ ਫੜ੍ਹ ਕੇ ਨਾਮ ਜਪਣ ਦਾ ਭੇਖ ਕਰਨਾ ਜਾਂ ਗਲ ਵਿੱਚ ਮਾਲਾਵਾਂ ਪਾ ਲੈਣੀਆਂ ਅਤੇ ਤਰ੍ਹਾਂ ਤਰ੍ਹਾਂ ਦੇ ਢੌਂਗ ਕਰਨਾ ਗੁਰਮਤਿ ਵਿੱਚ ਵਿਵਰਜਿਤ ਹਨ, ਗੁਰੂ ਨਾਨਕ ਸਾਹਿਬ ਨੇ ਅਜਿਹੇ ਭੇਖੀਆਂ ਨੂੰ ਬਨਾਰਸ ਕੇ ਠੱਗ ਦਾ ਖਿਤਾਬ ਦਿੱਤਾ । ਪਰ ਫਿਰ ਵੀ ਅਜੋਕੇ ਕਈ ਸਿਖੀ ਸਰੂਪ ਵਿੱਚ ਬੈਠੇ ਇਹਨਾਂ ਅਖੌਤੀ ਸਾਧਾਂ ਨੇ ਸਿੱਖਾਂ ਦੇ ਹੱਥਾਂ ਵਿੱਚ ਮਾਲਾਵਾਂ ਫੜਾ ਦਿੱਤੀਆਂ । ਇਸ ਬਾਰੇ ਕੌਮ ਦੇ ਮਹਾਨ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਇੱਕ ਲਿਖਤ ਦਾ ਹਵਾਲਾ ਗੁਰਬਾਣੀ ਦੇ ਪ੍ਰਮਾਣ ਸਹਿਤ ਇੱਥੇ ਦੇਣਾ ਜ਼ਰੂਰੀ ਸਮਝਾਂਗਾ ਤਾਂ ਕਿ ਗੁਰ ਉਪਦੇਸ਼ ਸਬੰਧੀ ਕਿਸੇ ਦੇ ਮਨ ਵਿੱਚ ਭੁਲੇਖਾ ਨਾ ਰਹੇ । ਆਪ ਜੀ ਗੁਰਮਤਿ ਮਾਰਤੰਡ ਦੇ ਪੰਨਾ ਨੰ. 770 ਪੁਰ ਲਿਖਦੇ ਹਨ ਕਿ, 'ਮਾਲਾ ਨਾਲ ਗਿਣਤੀ ਕਰਕੇ ਨਾਮ ਜਪਣਾ ਗੁਰਬਾਣੀ ਵਿੱਚ ਵਿਧਾਨ ਨਹੀਂ ਹੈ, ਮਾਲਾਧਾਰੀ ਕੇਵਲ ਹਿੰਦੂ-ਮੁਸਲਮਾਨ ਆਦਿਕਾਂ ਦੀ ਨਕਲ ਕਰਦੇ ਹਨ ।' ਪੰਚਮ ਪਾਤਸ਼ਾਹ ਨੇ ਵੀ ਫੁਰਮਾਣ ਕੀਤਾ ਹੈ"

***ਹਰਿ ਹਰਿ ਅਖਰ ਦੁਇ ਇਹ ਮਾਲਾ ॥***
***ਜਪਤ ਜਪਤ ਭਏ ਦੀਨ ਦਇਆਲਾ ॥***

(ਆਸਾ ਮ.5, ਪੰਨਾ 388)

ਭਗਤ ਕਬੀਰ ਜੀ ਵੀ ਬੜੀ ਵਧੀਆ ਉਦਹਾਰਣ ਦਿੰਦੇ ਨੇ

***ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥***
***ਹਿਰਦੈ ਨਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥***

(ਸਲੋਕ ਭਗਤ ਕਬੀਰ ਜੀ, ਪੰਨਾ 1368)

ਮਹਾਨ ਵਿਦਵਾਨ ਭਾਈ ਗੁਰਦਾਸ ਜੀ ਜੀ ਨੇ ਵੀ ਮਾਲਾ ਸਬੰਧੀ ਆਪਣੇ ਵੀਚਾਰ ਪ੍ਰਗਟ ਕਰਦਿਆਂ ਲਿਖਿਆ ਹੈ ਕਿ,

***ਅਮਲੀ ਖਾਸੇ ਮਜਲਸੀ ਪਿਰਮੁ***
***ਪਿਆਲਾ ਅਲਖ ਲਖਾਇਆ ॥***
***ਮਾਲਾ ਤਸਬੀ ਤੋੜਿ ਕੈ ਜਿਉ ਸਉ***
***ਤਿਵੈ ਅਠੋਤਰੁ ਲਾਇਆ ॥***

(ਵਾਰ 39, ਭਾਈ ਗੁਰਦਾਸ ਜੀ)

ਭਾਵ ਸਤਗਿਰੂ ਦੇ ਸਿੱਖ ਵਾਹਿਗੁਰੂ ਦੇ ਦਰਬਾਰੀ ਹਨ, ਉਹਨਾਂ ਨੇ ਪ੍ਰੇਮ ਦਾ ਪਿਆਲਾ ਪੀਤਾ ਹੈ । ਮੁਸਲਮਾਨਾਂ ਨੇ ਸੌ ਅਤੇ ਹਿੰਦੂਆਂ ਨੇ ਇੱਕ ਸੌ ਅੱਠ ਮਣਕਿਆਂ ਦੀ ਮਾਲਾ ਬਣਾ ਕੇ ਉੱਤੇ ਇਮਾਮੁ ਅਤੇ ਮੇਰੁ (ਵੱਡਾ ਮਣਕਾ) ਲਾਇਆ ਹੈ । ਦੋਵੇਂ ਰਹੀਮ ਅਤੇ ਰਾਮ ਦਾ ਜਾਪ ਕਰਦੇ ਹਨ । ਗੁਰਸਿੱਖਾਂ ਨੇ ਦੋਵੇਂ ਮਾਲਾ ਤਿਆਗ ਕੇ, ਨਾਮ ਦਾ ਜਾਪ ਗਿਣਤੀ ਨਾਲ ਨਹੀਂ ਕੀਤਾ, ਅਰਥਾਤ ਵਾਹਿਗੁਰੂ ਨਾਲ ਵਹੀ ਖਾਤਾ ਨਹੀਂ ਪਾਇਆ । ਉਹ ਤਾਂ ਸਵਾਸ ਸਵਾਸ ਪ੍ਰਮਾਤਮਾ ਨੂੰ ਅਰਾਧਦੇ ਹਨ ।

'***ਗੁਰਮੁਖਿ ਰੋਮ ਰੋਮ ਹਰਿ ਧਿਆਵੈ ॥***' (ਸਿਧ ਗੋਸਟਿ) ।

ਸੋ ਸਪੱਸ਼ਟ ਹੁੰਦਾ ਹੈ ਗੁਰਸਿੱਖ ਨੇ ਸ਼ਬਦ ਗੁਰੂ ਦੇ ਨਾਲ ਜੁੜਨਾ ਹੈ, ਗਿਣਤੀਆਂ-ਮਿਣਨਤੀਆਂ ਚ ਨਹੀਂ ਪੈਣਾ ।ਗੁਰਬਾਣੀ ਵਿੱਚ ਕਈ ਥਾਈਂ ਅਜਿਹੇ ਪਾਵਨ ਸ਼ਬਦ ਹਨ ਜ੍ਹਿਨਾਂ ਵਿੱਚ ਪ੍ਰਭੂ ਦਾ

ਮਿਲਾਪ ਹੋ ਸਕਣ ਦਾ ਵਿਸ਼ਵਾਸ਼ ਬੜੇ ਸੱਪਸ਼ਟ ਸ਼ਬਦਾਂ ਵਿੱਚ ਮੌਜੂਦ ਹੈ ਪਰ ਉਸ ਅਕਾਲ ਪੁਰਖ ਦੇ ਨਾਮ ਜਾਂ ਸਿਮਰਨ ਕਰਨ ਦੇ ਕਿਸੇ ਵੀ ਤਰ੍ਹਾਂ ਦੇ ਕੋਈ ਵਿਧੀ ਵਿਧਾਨ ਦਾ ਜ਼ਿਕਰ ਨਹੀਂ ਆਉਂਦਾ ਪਰ ਅਸੀਂ ਆਪਣੇ ਹੀ ਬਾਹਰੀ ਰੂਪ ਵਿੱਚ ਕਈ ਤਰ੍ਹਾਂ ਦੇ ਢੰਗ ਬਣਾ ਲਏ ਜੋ ਕਰਮ-ਕਾਂਡਾਂ ਤੋਂ ਵੱਧ ਕੁੱਝ ਵੀ ਨਹੀਂ ਹਨ । ਮਾਲਾ ਬਾਰੇ ਤਾਂ ਅਸੀਂ ਉਪੱਰ ਪੜ੍ਹ ਹੀ ਚੁਕੇ ਹਾਂ । ਹੁਣ ਆ ਜਾਈਏ ਜ਼ਰਾ ਲੇਖ ਦੇ ਸਿਰਲੇਖ ਵੱਲ, ਕਿ ਇਸ ਸਾਰੇ ਵਿਸ਼ੇ ਦਾ 'ਸੋਨੇ ਦੀ ਥਾਲੀ' ਨਾਲ ਕੀ ਸਬੰਧ? ਹੋਇਆ ਇੰਝ ਕੇ ਪਿਛਲੇ ਮਹੀਨੇ ਆਪਣੇ ਕਿਸੇ ਸੱਜਣ ਦੇ ਘਰ ਜਾਣ ਦਾ ਮੌਕਾ ਮਿਲਿਆ, ਤਾਂ ਅੱਗੋਂ ਉਹਨਾਂ ਦੇ ਘਰ ਪਹਿਲਾਂ ਹੀ ਕੁੱਝ ਹੋਰ ਪ੍ਰਹੁਣੇ ਬੈਠੇ ਹੋਏ ਸਨ, ਤੇ ਉਹਨਾਂ ਦੇ ਹੱਥਾਂ ਦੀਆਂ ਉਂਗਲਾਂ ਵਿੱਚ ਕੁੱਝ ਖਾਸ ਕਿਸਮ ਦੀਆਂ ਪਲਾਸਟਿਕ/ਰਬੜ ਦੇ ਵਾਂਗ ਕੁੱਝ ਘੜੀ ਨੁਮਾ ਅੰਗੂਠੀਆਂ ਪਾਈਆਂ ਦੇਖੀਆਂ । ਗੁਰਬਾਣੀ ਆਸ਼ੇ ਦੇ ਉਲਟ ਸਿੱਖਾਂ ਦੇ ਹੱਥਾਂ ਵਿੱਚ ਪੁੱਠੇ ਸਿੱਧੇ ਨਗਾਂ ਦੀਆਂ ਅੰਗੂਠੀਆਂ ਤਾਂ ਪਹਿਲਾਂ ਵੀ ਕਈ ਵਾਰ ਦੇਖੀਆਂ ਸਨ ਪਰ ਇਹ ਅਜੀਬ ਕਿਸਮ ਦੀਆਂ ਅੰਗੂਠੀਆਂ ਨੇ ਮੇਰਾ ਧਿਆਨ ਉਹਨਾਂ ਵੱਲ ਖਿੱਚਿਆ । ਸੱਜੇ ਹੱਥ ਵਿੱਚ ਪਾਈ ਇਸ ਘੜੀ ਨੁਮਾ ਅੰਗੂਠੀ ਦੇ ਉਪਰ ਉਹ ਲਗਾਤਾਰ ਅੰਗੂਠੇ ਨੂੰ ਉਸ ਉੱਪਰ ਰੱਖ ਕੇ ਦਬਾ ਰਹੇ ਸਨ। ਤੇ ਇਸ ਤਰ੍ਹਾਂ ਕਰਦਿਆਂ ਚਾਹ-ਪਾਣੀ, ਬਿਸਕੁੱਟ/ਭੁਜੀਆ ਆਦਿਕ ਖਾਂਦੇ ਹੋਏ ਖ਼ੂਬ ਹੱਸ-ਹੱਸ ਕੇ ਦੁਨਿਆਵੀਂ ਗੱਲਾਂ ਵਿੱਚ ਮਸਤ ਹੋਏ ਪਏ ਸਨ ਤੇ ਸਾਹਮਣੇ ਟੀ.ਵੀ. ਵੀ ਚੱਲ ਰਿਹਾ ਸੀ । ਮੈਂ ਆਪਣੇ ਦੋਸਤ ਨੂੰ ਪੁੱਛ ਹੀ ਲਿਆ ਹੈ ਕਿ ਇਹ ਇਹਨਾਂ ਹੱਥਾਂ ਦੀਆਂ ਉਂਗਲਾਂ ਵਿੱਚ ਆਹ ਮਸ਼ੀਨ ਜਿਹੀ ਵਾਂਗ ਕੀ ਪਾਇਆ ਹੈ? ਤੇ ਇਸਨੂੰ ਲਗਾਤਾਰ ਬੇਰੋਕ ਦਬਾ ਕਿਉਂ ਰਹੇ ਹਨ? ਉਹ ਹੱਸਦਾ ਹੋਇਆ ਬੋਲਿਆ, 'ਬਾਈ ਇਹ ਸੱਭ 'ਸੋਨੇ ਦੀ ਥਾਲੀ' ਦਾ ਚੱਕਰ ਹੈ । ਤੇ ਇਹ ਮਸ਼ੀਨ ਨਹੀਂ 'ਨਾਮ ਜਪਾਊ ਯੰਤਰ' ਹੈ । ਮੈਂ ਕਿਹਾ ਯਾਰ ਸਪੱਸ਼ਟ ਗੱਲ ਦੱਸ ਇਹ ਮਾਜ਼ਰਾ ਕੀ ਹੈ ?

ਤਾਂ ਉਸਨੇ ਵਿਸਥਾਰ ਪੂਰਵਕ ਦੱਸਿਆ ਕਿ ਚੱਕਰ ਕੋਈ ਨਹੀਂ ਬੱਸ ਸਿੱਖਾਂ ਦੀ ਅਕਲ ਦਾ ਜਨਾਜ਼ਾ ਕੱਢਣ ਦਾ ਨਵਾਂ ਤਰੀਕਾ ਹੈ । ਭਾਵ ਕਿ ਇਹਨਾਂ ਦੇ ਮੁਹੱਲੇ ਵਿੱਚ ਘਰ ਦੇ ਕੋਲ ਕੋਈ ਸਾਧ ਆਇਆ ਹੈ, ਉਸਨੇ ਲਗਾਤਾਰ ਇੱਕ ਮਹੀਨੇ ਤੱਕ ਉਸੇ ਘਰ ਵਿੱਚ ਰਹਿਣਾ ਹੈ ਤੇ ਰੋਜ਼ ਸ਼ਾਮ ਨੂੰ ਕੱਚੀਆਂ ਧਾਰਨਾਵਾਂ ਸਪੀਕਰ ਵਿੱਚ ਗਾਉਂਦਾ ਹੈ, ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਵੀ ਕਰਦਾ ਹੈ ਤੇ ਖ਼ੂਬ ਮਨਮਤ ਵੀ ਘੋਲਦਾ ਹੈ ਤੇ ਤੁਹਾਡੇ ਵਰਗੇ, ਜਿਹੜੇ, ਲੋਕਾਂ ਨੂੰ ਕਹਿੰਦੇ ਰਹਿੰਦੇ ਹਨ ਕਿ ਮਾਲਾ ਨਹੀਂ ਜਪਣੀ, ਬੱਸ ਇਸਨੇ ਉਸ ਦਾ ਇਹ ਬਦਲ ਕੱਢ ਮਾਰਿਆ ਹੈ । ਇਹ ਟੈਲੀ ਕਾਊਂਟਰ ਮਸ਼ੀਨ ਹੈ । ਤੇ ਉਸਨੇ ਆਪਣੇ ਚੇਲਿਆਂ ਅਤੇ ਸਾਰੇ ਮੁਹੱਲੇ ਵਿੱਚ ਇਹ ਟੈਲੀ ਕਾਊਂਟਰ ਮਸ਼ੀਨਾਂ (ਨਾਮ ਜਪਾਊ ਯੰਤਰ) ਫ੍ਰੀ ਵੰਡੀਆਂ ਹਨ ਤੇ ਕੁੱਝ ਜਿਹਨਾਂ ਨੂੰ ਨਹੀਂ ਮਿਲੀਆਂ ਉਹ ਬੜੇ ਹੀ ਔਖੇ ਹੋਏ ਪਏ ਨੇ ਰੋਜ਼ ਅੰਮ੍ਰਿਤਸਰ ਦੇ ਬਾਜ਼ਾਰ ਫਰੋਲਦੇ ਹਨ ਕਿ ਇਹ ਮਿਲ ਜਾਣ । ਕਿਉਂਜੋ ਸਾਧ ਨੇ ਸ਼ੋਸ਼ਾ ਛੱਡਿਐ, ਕਿ ਰੋਜ਼ ਇਸਨੂੰ 99,999 (ਨੜਿਨਵੇਂ ਹਜ਼ਾਰ ਨੌ ਸੌ ਨੜਿਨਵੇਂ) ਵਾਰ ਦਬਾਉਂਦੇ ਹੋਏ ਵਾਹਿਗੁਰੂ ਵਾਹਿਗੁਰੂ ਬੋਲਣਾ ਹੈ ਅਤੇ ਜਦ ਗਿਣਤੀ ਪੂਰੀ ਹੋ ਜਾਵੇ ਤਾਂ ਸਾਧ ਕੋਲ ਰਜਿਸਟਰ 'ਤੇ ਨੋਟ ਕਰਵਾ ਕੇ ਆਉਣੀ ਹੈ, ਇਸ ਤਰ੍ਹਾਂ ਮਹੀਨੇ ਬਾਅਦ ਜਦ ਕੁੱਲ ਗਿਣਤੀ ਵਿੱਚ ਜਿਸ ਕਿਸੇ ਵਿਅਕਤੀ ਜਾਂ ਪਰਿਵਾਰ ਦੀ ਵਾਹਿਗੁਰੂ-ਵਾਹਿਗੁਰੂ ਨਾਮ ਜਪਣ ਦੀ ਗਿਣਤੀ ਸੱਭ ਤੋਂ ਵੱਧ ਹੋਈ ਉਸਨੂੰ ਮੌਕੇ ਤੇ ਹੀ 'ਸੋਨੇ ਦੀ ਥਾਲੀ' ਮਿਲਣੀ ਹੈ । ਸੋ ਇਹ ਮਾਜ਼ਰਾ ਹੈ । ਮੈਂ ਮੱਥੇ ਤੇ ਹੱਥ ਮਾਰਿਆ ਤੇ ਬਾਬੇ ਨਾਨਕ ਨੂੰ ਪੁਛਿਆ, ਬਾਬਾ ਜੀ ਕੱਦੋਂ ਸਮਝ ਲਗੂ ਤੇਰੇ ਸਿੱਖਾਂ ਨੂੰ ਕਿ

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥***
***ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥***

(ਗੂਜਰੀ ਮਲਹਾ 3, ਪੰਨਾ 491)

ਫਿਰ ਮੈਂ ਵੀ ਨਾਮ ਜਪਾਊ ਯੰਤਰ ਹੱਥ ਵਿੱਚ ਫੜ੍ਹ ਕੇ ਉਸਦੀ ਇੱਕ ਫੋਟੋ ਖਿੱਚ ਲਈ ਤੱਦ ਤੱਕ ਉਸ ਮਸ਼ੀਨ ਦਾ ਮਾਲਕ ਲਗਭਗ 68130 (ਅਠਾਹਠ ਹਜ਼ਾਰ ਇੱਕ ਸੌ ਤੀਹ) ਵਾਰ ਨਾਮ ਜਪ ਚੁੱਕੇ ਸਨ। ਇੱਥੇ ਤਾਂ ਉਹ ਗੱਲ ਬਣੀ

***ਮੁਖਹੁ ਹਰਿ ਹਰਿ ਸਭੁ ਕੋ ਕਹੈ***
***ਵਿਰਲੈ ਹਿਰਦੈ ਵਸਾਇਆ ॥***
***ਨਾਨਕ ਜਿਨ ਕੈ ਹਿਰਦੈ ਵਸਿਆ***
***ਮੋਖ ਮੁਕਤਿ ਤਿਨ੍ਹ ਪਾਇਆ ॥***

(ਵਡਹੰਸ ਮਹਲਾ 3, ਪੰਨਾ 565) ਕੱਦੋਂ ਸਮਝ ਆਊ ਕਿ,

***ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥ ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ॥***

(ਸਲੋਕ ਵਾਰਾਂ ਤੇ ਵਧੀਕ, ਮਹਲਾ 3, ਪੰਨਾ 1420)

ਗੁਰੂ ਬਹੁੜੀ ਕਰੇ !!!!!!!!!!

*9815024920*



# ਖਾਲਸੇ ਦੀ ਮਹਾਨਤਾ

ਪ੍ਰੋ. ਕਿਰਪਾਲ ਸਿੰਘ ਬਡੂੰਗਰ,
ਸਾਬਕਾ ਪ੍ਰਧਾਨ ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ।

ਖਾਲਸਾ ਪੰਥ ਦੀ ਸਾਜਨਾ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1756 (1699 ਈ:) ਵਿਚ ਵਿਸਾਖੀ ਵਾਲੇ ਦਿਨ ਕੀਤੀ। ਵਿਸਾਖੀ ਦਾ ਤਿਉਹਾਰ ਭਾਰਤ ਦਾ ਇਕ ਸਮਾਜਕ ਤਿਉਹਾਰ ਹੈ ਜੋ ਪੁਰਾਤਨ ਸਮੇਂ ਤੋਂ ਸਾਰੇ ਭਾਰਤ ਵਿਚ ਮਨਾਇਆ ਜਾਂਦਾ ਰਿਹਾ ਹੈ। ਇਸ ਦਿਨ ਸੰਗਰਾਂਦ ਨੂੰ ਬਿਕ੍ਰਮੀ ਸੰਮਤ ਦਾ ਨਵਾਂ ਸਾਲ ਆਰੰਭ ਹੁੰਦਾ ਹੈ। ਇਸ ਵੇਲੇ ਤੱਕ ਹਾੜੀ ਦੀ ਫ਼ਸਲ ਪੱਕ ਕੇ ਤਿਆਰ ਹੋ ਗਈ ਹੁੰਦੀ ਹੈ। ਇਸ ਦਿਨ ਸਾਰੇ ਲੋਕ ਬਿਨਾਂ ਕਿਸੇ ਭੇਦ ਭਾਵ ਦੇ ਨਵੀਆਂ ਆਸਾਂ ਤੇ ਉਮੀਦਾਂ ਲੈਕੇ ਮੇਲਿਆਂ ਵਿਚ ਖੁਸ਼ੀ ਨਾਲ ਸ਼ਰੀਕ ਹੁੰਦੇ ਹਨ। ਮਨੁਖਤਾ ਨੂੰ ਖਾਲਸੇ ਦੀ ਵਡਮੁਲੀ ਦਾਤ ਦੇਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦਿਨ ਨੂੰ ਚੁਣਿਆ ਕਿਉਂਕਿ ਖਾਲਸੇ ਦਾ ਸੰਕਲਪ ਮਨੁੱਖਤਾ ਨੂੰ ਦੁੱਖਾਂ ਤੋਂ ਨਜਾਤ ਦਿਵਾਉਣ ਲਈ ਅਤੇ ਉਸ ਦੇ ਸਰਬ ਪੱਖੀ ਵਿਕਾਸ ਲਈ ਇਕ ਅਗੰਮੀ ਵਰਦਾਨ ਸੀ ਅਤੇ ਇਕ ਨਵੇਂ ਸਜਰੇ ਜੀਵਨ ਦੀ ਸ਼ੁਰੂਆਤ ਸੀ। ਵੈਸਾਖ ਮਹੀਨੇ ਨੂੰ ਗੁਰਬਾਣੀ ਵਿਚ ਭਲਾ ਕਿਹਾ ਗਿਆ ਹੈ।

*ਵੈਸਾਖੁ ਭਲਾ ਸਾਖਾ ਵੇਸ ਕਰੇ।* (ਬਾਰ੍ਹਾ ਮਾਹ 1106)

ਖਾਲਸੇ ਦੀ ਸਾਜਨਾ ਦੀ ਪ੍ਰਕਿਰਿਆ ਤਾਂ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਆਰੰਭ ਹੋ ਗਈ ਸੀ। 230 ਸਾਲ 10 ਗੁਰੂ ਸਾਹਿਬਾਨ ਦੀ ਸਰਪ੍ਰਸਤੀ ਵਿਚ ਇਸ ਦਾ ਵਿਕਾਸ ਹੁੰਦਾ ਰਿਹਾ ਹੈ। ਦਸ ਗੁਰੂ ਸਾਹਿਬਾਨ ਵਿਚ ਇਕੋ ਹੀ ਗੁਰੂ ਜੋਤ ਵਰਤਦੀ ਸੀ। ਉਨਾਂ ਦੀ ਬਾਣੀ ਦਾ ਭਾਵ, ਉਦੇਸ਼ ਤੇ ਵਿਚਾਰਧਾਰਾ ਇੱਕ ਹੀ ਸੀ।

*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ।*
*ਜੋਤਿ ਓਹਾ ਜੁਗਤਿ ਸਾਇ ਸਹ ਕਾਇਆ ਫੇਰ ਪਲਟੀਐ।*
*(966)*

*ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ।*
*ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ।* (646)

ਇਸ ਅਨਮੋਲ ਗੁਰਮਤਿ ਵਿਚਾਰਧਾਰਾ ਦੀ ਸਿਖਰ ਸੀ, ਖਾਲਸੇ ਦੀ ਸਾਜਨਾ। ਖਾਲਸਾ ਇੱਕ ਆਦਰਸ਼ ਪੁਰਖ ਸੀ ਜਿਸਨੂੰ ਗੁਰਬਾਣੀ ਵਿਚ ਸਚਿਆਰ, ਗੁਰਮੁਖ, ਬ੍ਰਹਮ ਗਿਆਨੀ ਕਿਹਾ ਗਿਆ ਹੈ। ਖਾਲਸਾ ਇਕ ਸਰਵ ਪੱਖੀ, ਸਰਬ ਪ੍ਰਕਾਰ ਦੇ ਸਦ ਗੁਣਾਂ ਨਾਲ ਭਰਪੂਰ, ਆਤਮ ਵਿਸ਼ਵਾਸ਼, ਸਵੈ ਨਿਰਭਰ ਤੇ ਸੰਪੂਰਨ ਮਨੁੱਖ ਹੈ। ਖਾਲਸਾ ਸੰਤ ਵੀ ਹੈ, ਸਿਪਾਹੀ ਵੀ, ਖਾਲਸਾ ਗੁਰੂ ਵੀ ਹੈ ਤੇ ਸਿੱਖ ਵੀ, ਖਾਲਸਾ ਗ੍ਰਿਹਸਤੀ ਵੀ ਹੈ ਤੇ ਯੋਗੀ ਵੀ, ਖਾਲਸਾ ਭਗਤ ਵੀ ਹੈ, ਸੂਰਬੀਰ ਵੀ ਹੈ ਤੇ ਦਾਤਾਰ ਵੀ ਹੈ। ਖਾਲਸਾ ਦ੍ਰਿੜ ਵੀ ਹੈ ਤੇ ਨਿਮਰ ਵੀ ਹੈ। ਖਾਲਸਾ ਨਿਰਭੈ ਵੀ ਹੈ ਤੇ ਨਿਰਵੈਰ ਵੀ ਹੈ। ਖਾਲਸਾ ਹਰ ਪ੍ਰਕਾਰ ਦੇ ਗਿਆਨ ਦਾ, ਸ਼ਕਤੀਆਂ ਦਾ ਭੰਡਾਰ ਹੈ ਇਸ ਲਈ ਨਿਰੰਜਨ ਰੂਪ ਹੈ। ਇਹ ਇਕ ਅਜਿਹੀ ਸਖਸ਼ੀਅਤ ਹੈ ਜਿਸ ਬਾਰੇ ਗੁਰੂ ਅੰਗਦ ਦੇਵ ਜੀ ਨੇ ਫ਼ਰਮਾਇਆ ਹੈ।

*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ।*
*ਨਾਨਕ ਤਾਕਾ ਦਾਸ ਹੈ ਸੋਈ ਨਿਰੰਜਨ ਦੇਉ।*
(ਆਸਾ ਦੀ ਵਾਰ)

ਖਾਲਸਾ ਸਿੱਧਾ ਪਰਮਾਤਮਾ ਨਾਲ ਸਬੰਧਤ ਹੈ। ਹਰਿ ਤੋਂ ਬਿਨਾਂ ਉਹ ਕਿਸੇ ਦੇ ਅਧੀਨ ਨਹੀਂ ਕਿਸੇ ਦਾ ਮੁਹਤਾਜ ਨਹੀਂ। ਉਹ ਸ਼ਬਦ ਦੀ ਨਿਰੰਜਨੀ ਜੋਤ ਦਾ ਪੁਜਾਰੀ ਹੈ। ਖਾਲਸਾ ਅਕਾਲ ਪੁਰਖ ਦੇ ਹੁਕਮ ਵਿਚ ਹੈ ਇਸ ਲਈ ਇਸ ਨੂੰ ਧੁਰੋਂ ਸਰਦਾਰੀ ਪ੍ਰਾਪਤ ਹੈ। ਇਸ ਬਾਰੇ ਗੁਰਬਾਣੀ ਵਿਚ ਫੁਰਮਾਇਆ ਹੈ

*ਸਚੇ ਕੀ ਸਿਰਕਾਰ ਜੁਗਿ ਜੁਗਿ ਜਾਣੀਐ।*
*ਹੁਕਮਿ ਮੰਨਿਹਿ ਸਿਰਦਾਰੁ ਦਰਿ ਦੀਬਾਣੀਐ।*
(ਪੰ: 142)

ਖਾਲਸਾ ਕਿਸੇ ਪ੍ਰਕਾਰ ਦੇ ਕਰਮ ਕਾਂਡ ਵਹਿਮ ਭਰਮ ਨੂੰ ਨਹੀਂ ਮੰਨਦਾ। ਜਿਸਦੇ ਹਿਰਦੇ ਅੰਦਰ ਪਰਮਾਤਮਾ ਦਾ ਪ੍ਰਤਖ ਗਿਆਨ ਜਗਮਗਾਉਂਦਾ ਹੈ ਅਤੇ ਜਿਸ ਦੇ ਮਨ ਵਿਚੋਂ ਆਗਿਆਨਤਾ ਦਾ ਭਰਮ ਮਿਟ ਜਾਂਦਾ ਹੈ, ਉਹ ਹੀ ਅਸਲ ਵਿਚ ਖਾਲਸਾ ਹੈ। ਗੁਰੂ ਜੀ ਨੇ ਖਾਲਸੇ ਦਾ ਸਿਰਫ਼ ਆਦਰਸ਼ ਹੀ ਨਹੀਂ ਪੇਸ਼ ਕੀਤਾ ਸਗੋਂ ਅਮਲੀ ਰੂਪ ਵਿਚ ਖਾਲਸਾ ਬਣਕੇ ਵੀ ਮਿਸਾਲ ਪੇਸ਼ ਕੀਤੀ ਹੈ।

*ਖਾਲਸ ਖਾਸ ਕਹਾਵੈ ਸੋਈ,*
*ਜਾਕੇ ਹਿਰਦੈ ਭਰਮ ਨ ਹੋਈ।*
*ਭਰਮ ਭੇਖ ਤੇ ਰਹੈ ਨਿਆਰਾ,*
*ਸੋ ਖਾਲਸ ਸਤਿਗੁਰੂ ਹਮਾਰਾ।* (ਗੁਰੂ ਸੋਭਾ)

*ਜਾਗਤ ਜੋਤ ਜਪੈ ਨਿਸ ਬਾਸੁਰ*
*ਏਕ ਬਿਨਾ ਮਨ ਨੈਕ ਨ ਆਨੈ।*
*ਪੂਰਨ ਪ੍ਰੇਮ ਪ੍ਰੀਤ ਸਜੈ ਬ੍ਰਤ ਗੋਰ*
*ਮੜੀ ਮਟ ਭੂਲ ਨਾ ਮਾਨੈ।*
*ਤੀਰਥ ਦਾਨ ਦਇਆ ਤਪ ਸੰਜਮ*
*ਏਕ ਬਿਨਾ ਨਹ ਏਕ ਪਛਾਨੈ।*
*ਪੂਰਨ ਜੋਤ ਜਗੈ ਘਟ ਮੈ ਤਬ*
*ਖਾਲਸ ਤਾਹਿ ਨਖਾਲਸ ਜਾਨੈ।*
(ਤੇਤੀ ਸਵੱਯੇ)

30 ਮਾਰਚ, 1699 ਸੰਮਤ 1756 ਦੀ ਵਿਸਾਖੀ ਦੇ ਦਿਹਾੜੇ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਖੇ ਖਾਲਸੇ ਦੀ ਸਾਜਨਾ ਕੀਤੀ। ਇਸੇ ਪਵਿੱਤਰ ਸਥਾਨ ਤੇ ਅੱਜ ਤਖਤ ਸ੍ਰੀ ਕੇਸਗੜ੍ਹ ਸਾਹਿਬ ਸੁਸ਼ੋਭਿਤ ਹੈ। ਗੁਰੂ ਨਾਨਕ ਦੇਵ ਜੀ ਨੇ ਜਿਸ ਤਰ੍ਹਾਂ ਸਿੱਖੀ ਧਾਰਨ ਲਈ ਸਿਰ ਦੇਣ ਦੀ ਸ਼ਰਤ ਰੱਖੀ ਸੀ, ਉਸੇ "ਸਿਰ ਧਰਿ ਤਲੀ ਗਲੀ ਮੇਰੀ ਆਉ" ਦੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਉਂਦਿਆਂ ਗੁਰੂ ਜੀ ਨੇ ਭਰੇ ਦਿਵਾਨ ਵਿਚ ਸਿੱਖਾਂ ਨੂੰ ਸੀਸ ਭੇਟ ਕਰਨ ਦੀ ਮੰਗ ਕੀਤੀ।

ਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਦਿਵਾਨ ਵਿਚੋਂ ਪੰਜ ਸਿੰਘ ਆਪਣਾ ਸੀਸ ਗੁਰੂ ਚਰਨਾਂ ਵਿਚ ਭੇਟ ਕਰਨ ਲਈ ਉਠੇ। ਇਹ ਸਿੱਖ ਸਨ ਭਾਈ ਦਯਾ ਰਾਮ, ਭਾਈ ਧਰਮ ਦਾਸ, ਭਾਈ ਹਿੰਮਤ ਚੰਦ, ਭਾਈ ਸਾਹਿਬ ਚੰਦ ਤੇ ਭਾਈ ਮੋਹਕਮ ਚੰਦ। ਗੁਰੂ ਜੀ ਨੇ ਇਨ੍ਹਾਂ ਪੰਜਾਂ ਨੂੰ ਨਵੇਂ ਬਸਤਰ ਤੇ ਸ਼ਸਤਰ ਪਹਿਨਾਏ। ਖੰਡੇ ਬਾਟੇ ਦਾ ਅੰਮ੍ਰਿਤ ਹੱਥੀਂ ਤਿਆਰ ਕਰਕੇ ਉਨ੍ਹਾਂ ਨੂੰ ਛਕਾਇਆ ਅਤੇ ਆਪਣੇ ਪਿਆਰਿਆਂ ਦੀ ਪਦਵੀ ਦਿੱਤੀ। ਇਨ੍ਹਾਂ ਸਭਨਾਂ ਦੇ ਨਾਵਾਂ ਨਾਲ ਸਿੰਘ ਪਦ ਲਾਇਆ ਗਿਆ। ਇਨ੍ਹਾਂ ਦੇ ਨਵੇਂ ਨਾਂ ਰੱਖੇ ਗਏ, ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ ਭਾਈ ਸਾਹਿਬ ਸਿੰਘ ਤੇ ਭਾਈ ਮੋਹਕਮ ਸਿੰਘ।

ਇਨ੍ਹਾਂ ਦਾ ਪੁਰਾਣਾ ਕੁਲ ਨਾਸ ਵਰਣ ਨਾਸ ਕਰਕੇ ਖਾਲਸੇ ਦਾ ਰੂਪ ਬਖਸ਼ਿਆ। ਫਿਰ ਇਨ੍ਹਾਂ ਤੋਂ ਆਪ ਅੰਮ੍ਰਿਤ ਛਕ ਕੇ ਗੁਰੂ ਚੇਲੇ ਦਾ ਫਰਕ ਮਿਟਾ ਦਿਤਾ। ਭਾਈ ਗੁਰਦਾਸ ਸਿੰਘ ਜੀ ਨੇ ਲਿਖਿਆ : -

*ਗੁਰ ਸੰਗਤ ਕੀਨੀ ਖਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।*

ਗੁਰੂ ਗੋਬਿੰਦ ਸਿੰਘ ਜੀ ਨੇ ਸਦੀਆਂ ਤੋਂ ਚਲੀ ਆ ਰਹੀ ਗੁਰੂ ਚੇਲੇ ਦੀ ਪ੍ਰਥਾ ਦਾ ਅੰਤ ਕਰ ਦਿੱਤਾ। ਉਨ੍ਹਾਂ ਨੇ ਆਪਣੇ ਹੱਥੀਂ ਖਾਲਸਾ ਸਜਾਏ ਪੰਜਾਂ ਸਿੰਘਾਂ ਦੇ ਹੱਥੋਂ ਆਪ ਅੰਮ੍ਰਿਤ ਪਾਨ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਪੰਜਾਂ ਸਿੰਘਾਂ ਨੂੰ ਗੁਰੂ ਦੀ ਇਕ ਸੰਸਥਾ ਦਾ ਰੂਪ ਦੇ ਦਿੱਤਾ ਤਾਂ ਜੋ ਗੁਰਮਤਿ ਦਾ ਪ੍ਰਚਾਰ ਨਿਰੰਤਰ, ਸਰਵਕਾਲ ਤੇ ਸਰਵ ਥਾਂ ਕੀਤਾ ਜਾ ਸਕੇ।

ਇਸ ਤਰ੍ਹਾਂ ਗੁਰੂ ਜੀ ਨੇ ਆਪਣੇ ਪੰਜ ਰਹਿਤਵਾਨ ਸਿੰਘਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬਹਿਕੇ ਅੰਮ੍ਰਿਤ ਸੰਚਾਰ ਕਰਨ ਦਾ ਅਧਿਕਾਰ ਦੇ ਦਿੱਤਾ ਸੀ। ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪੁਜੀ ਸਾਹਿਬ ਵਿਚ ਪੰਚਾਂ ਭਾਵ ਗੁਰਮੁਖਾਂ ਨੂੰ ਸ੍ਰੇਸ਼ਟ ਤੇ ਆਦਰਯੋਗ ਆਖਿਆ ਗਿਆ ਹੈ। ਗੁਰਬਾਣੀ ਵਿਚ ਸਿੱਖ ਤੇ ਗੁਰੂ ਨੂੰ ਇਕ ਹੀ ਸਮਝਿਆ ਗਿਆ ਹੈ ਕਿਉਂਕਿ ਦੋਵਾਂ ਦਾ ਅਧਾਰ ਇਕੋ ਗੁਰਮਤਿ ਸਿਧਾਂਤ ਹੁੰਦਾ ਹੈ: -

*ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ।*
*(ਆਸਾ ਮਹਲਾ 5)*

*ਪੰਚ ਪਰਵਾਣੁ ਪੰਚ ਪਰਧਾਨੁ ।*
*ਪੰਚੇ ਪਾਵਹਿ ਦਰਗਾਹ ਮਾਨੁ।*

ਪੰਚੇ ਸੋਹਹਿ ਦਰਿ ਰਾਜਾਨੁ। ਪੰਚਾ ਕਾ ਗੁਰੁ ਏਕੁ ਧਿਆਨੁ। ਇਹ ਪੰਚ ਜਾਂ ਬ੍ਰਹਮ ਗਿਆਨੀ ਸਿੱਖ ਖਾਲਸੇ ਦੀ ਰਹਿਣੀ ਬਹਿਣੀ ਵਿਚ ਪੂਰਨ ਹੋਣੇ ਚਾਹੀਦੇ ਹਨ। ਇਨ੍ਹਾਂ ਦੀ ਰਹਿਤ ਮਰਿਆਦਾ ਨਿਸ਼ਚਿਤ ਹੈ ਜੋ ਕਿਸੇ ਵੀ ਸੂਰਤ ਵਿਚ ਭੰਗ ਨਹੀਂ ਹੋਣੀ ਚਾਹੀਦੀ। ਖਾਲਸਾ ਸਾਬਤ ਸੂਰਤ ਦਸਤਾਰ ਸਿਰਾ, ਦੇ ਆਦਰਸ਼ ਅਨੁਸਾਰ ਹੋਣਾ ਚਾਹੀਦਾ ਹੈ। ਇਸ ਲਈ ਪੰਜ ਕਕਾਰ-ਕੱਛ, ਕੇਸ, ਕਿਰਪਾਨ, ਕੰਘਾ ਤੇ ਕੜਾ ਦਾ ਧਾਰਨ ਕਰਨਾ ਜ਼ਰੂਰੀ ਹੈ ਅਤੇ ਚਾਰ ਕੁਰਹਿਤਾਂ ਇਸ ਲਈ ਮਨ੍ਹਾਂ ਹਨ-ਤਮਾਕੂ, ਕੁਠਾ, ਪਰ ਇਸਤਰੀ ਤੇ ਰੋਮਾਂ ਦੀ ਬੇਅਦਬੀ। ਇਸ ਤੋਂ ਇਲਾਵਾ ਖਾਲਸਾ ਲਈ ਬਾਣੀ ਤੇ ਬਾਣਾ ਦੋਵੇਂ

ਇਕੋ ਜਿਹੇ ਜ਼ਰੂਰੀ ਹਨ।

ਇਸਨੇ ਗੁਰਬਾਣੀ ਨੂੰ ਗੁਰੂ ਮੰਨਣਾ ਹੈ ਤੇ ਗੁਰੂ ਦੇ ਸ਼ਬਦ ਨੂੰ ਹਿਰਦੇ ਵਿੱਚ ਵਸਾ ਕੇ ਨਾਮ ਦੇ ਅੰਮ੍ਰਿਤ ਵਿਚ ਆਪਣੇ ਮਨ ਨੂੰ ਰੰਗਣਾ ਹੈ। ਖਾਲਸੇ ਨੂੰ ਸ਼ਸਤਰ ਬਸਤਰ ਸਜਾ ਕੇ ਰੱਖਣੇ ਚਾਹੀਦੇ ਹਨ। ਖਾਲਸੇ ਦਾ ਉਦੇਸ਼ ਸਿਰਫ਼ ਆਪਣੇ ਲਈ ਜੀਣਾ ਨਹੀਂ ਇਹ ਇਕ ਮਹਾਨ ਪਰਉਪਕਾਰੀ ਯੋਧਾ ਵੀ ਹੈ ਇਸਨੇ ਧਰਤੀ ਤੇ ਮਜ਼ਲੂਮਾਂ ਦੀ ਸਹਾਇਤਾ ਕਰਨੀ ਹੈ ਤੇ ਜ਼ਾਲਮਾਂ ਦਾ ਵਿਰੋਧ ਕਰਨਾ ਹੈ। ਇਸਨੂੰ ਆਪਣਾ ਤਨ, ਮਨ, ਧਨ ਗੁਰੂ ਨੂੰ ਸੌਂਪ ਦੇਣਾ ਚਾਹੀਦਾ ਹੈ। ਖਾਲਸੇ ਲਈ ਇਹ ਸ਼ਰਤ ਗੁਰੂ ਨਾਨਕ ਦੇਵ ਜੀ ਨੇ ਹੀ ਰੱਖ ਦਿੱਤੀ ਸੀ।

1. *ਜਉ ਤਉ ਪ੍ਰੇਮ ਖੇਲਣ ਕਾ ਚਾਉ*
*ਸਿਰੁ ਧਰਿ ਤਲੀ ਗਲੀ ਮੇਰੀ ਆਉ।*
*ਇਤੁ ਮਾਰਗਿ ਪੈਰ ਧਰੀਜੈ*
*ਸਿਰ ਦੀਜੈ ਕਾਣਿ ਨ ਕੀਜੈ।*

2. *ਧੰਨ ਜੀਉ ਤਿਹ ਕੋ ਜਗ ਮੈ*
*ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ।*
*ਦੇਹ ਅਨਿਤ ਨ ਨਿਤ ਰਹੈ ਜਸੁ*
*ਨਾਵ ਚੜੈ ਭਵਸਾਗਰ ਤਾਰੈ।*
*ਧੀਰਜ ਧਾਮ ਬਨਾਇ ਇਹੈ*
*ਤਨ ਬੁਧ ਸੁ ਦੀਪਕ ਜਿਉ ਉਜੀਆਰੈ।*
*ਗਿਆਨਹਿ ਕੀ ਬਢਨੀ ਮਨਹੁ*
*ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ।*

ਇਹ ਹੈ ਖਾਲਸੇ ਦਾ ਅੰਦਰਲਾ ਰੂਪ ਕਿ ਗਿਆਨ ਦਾ ਝਾੜੂ ਲੈ ਕੇ ਮਨ ਦੀ ਕਾਇਰਤਾ ਨੂੰ ਹੂੰਝ ਕੇ ਬਾਹਰ ਕੱਢ ਦੇਵੇ। ਖਾਲਸੇ ਨੇ ਅਜਿਹਾ ਹੀ ਕੀਤਾ। ਚੱਪੜ ਚਿੜੀ ਦੇ ਮੈਦਾਨ ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਸਾਥੀ ਸਿੱਖ ਯੋਧਿਆਂ ਨੇ ਹਾਥੀ ਘੋੜਿਆਂ ਦੀ ਸੈਨਾ ਨੂੰ ਮਿੱਟੀ ਵਿਚ ਰੋਲ ਦਿੱਤਾ ਅਤੇ 12 ਮਈ 1710 ਈ. ਨੂੰ ਸਰਹਿੰਦ ਦੀ ਧਰਤੀ ਤੇ ਸਿੱਖ ਰਾਜ ਦਾ ਕੇਸਰੀ ਪਰਚਮ ਲਹਿਰਾ ਦਿੱਤਾ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਮਹਾਰਾਜਾ ਰਣਜੀਤ ਸਿੰਘ ਅਤੇ ਅਕਾਲੀ ਫੂਲਾ ਸਿੰਘ ਵਰਗੇ ਯੋਧੇ ਖਾਲਸਾ ਪੰਥ ਵਿਚ ਪੈਦਾ ਹੋਏ ਜਿਨ੍ਹਾਂ ਨੇ ਬਦੇਸ਼ੀ ਜਰਵਾਣਿਆਂ ਨੂੰ ਬਾਹਰ ਧਕੇਲ ਦਿੱਤਾ।

ਸਰਦਾਰ ਹਰੀ ਸਿੰਘ ਨਲੂਆ ਵਰਗੇ ਜਰਨੈਲ ਹੋਏ ਜਿਨ੍ਹਾਂ ਤੋਂ ਖੂੰਖਾਰ ਪਠਾਣ ਵੀ ਭੈ ਖਾਂਦੇ ਸਨ। ਉਸ ਇਲਾਕੇ ਦੀਆਂ ਇਸਤਰੀਆਂ ਅਜੇ ਵੀ ਆਪਣੇ ਬੱਚਿਆਂ ਨੂੰ ਰੋਣ ਤੋਂ ਚੁੱਪ ਕਰਾਉਣ ਲਈ ਹਰੀਆ ਰਾਗਲੇ ਕਹਿ ਕੇ ਡਰਾਉਂਦੀਆਂ ਹਨ। ਉਨਾਂ ਅੰਦਰ ਇਹ ਗੁਰਮਤਿ ਦੀ ਹੀ ਤਾਕਤ ਸੀ। ਖਾਲਸੇ ਨੇ ਅਨੇਕਾਂ ਬੇਮਿਸਾਲ ਜੰਗਾਂ ਲੜੀਆਂ ਪਰ ਉਨ੍ਹਾਂ ਨੂੰ ਸਿਖ ਇਤਿਹਾਸ ਦਾ ਅੰਗ ਹੋਣ ਕਰਕੇ ਦੂਜੀਆਂ ਕੌਮਾਂ ਨੇ ਪੂਰੀ ਤਰ੍ਹਾਂ ਨਹੀਂ ਜਾਣਿਆ। ਇਸਦੇ ਮੁਕਾਬਲੇ ਤੇ ਅੰਗਰੇਜ਼ ਰਾਜ ਸਮੇਂ ਸਾਰਾਗੜ੍ਹੀ ਦੇ ਸਾਕੇ ਨੂੰ ਅੰਗਰੇਜ਼ ਅਫ਼ਸਰਾਂ ਨੇ ਅੱਖੀਂ ਵੇਖਿਆ ਅਤੇ ਵਾਇਰਲੈਸ ਤੇ ਕੰਨੀਂ ਸੁਣਿਆ ਸੀ। ਬਰਤਾਨੀਆਂ ਦੀ ਸਰਕਾਰ ਨੇ ਖਾਲਸੇ ਦੀ ਇਸ ਬੀਰਤਾ, ਕੁਰਬਾਨੀ ਤੇ ਨਿਰਭੈਤਾ ਦੀ ਆਪਣੀ ਪਾਰਲੀਮੈਂਟ ਵਿਚ ਸ਼ਲਾਘਾ ਕੀਤੀ।

ਖਾਲਸੇ ਦੀ ਉਪਮਾ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬਹੁਤ ਕੁਝ ਕਿਹਾ ਹੈ। ਖਾਲਸੇ ਨੂੰ ਆਪਣਾ ਰੂਪ, ਆਪਣਾ ਇਸ਼ਟ, ਆਪਣਾ ਪਿੰਡ ਪਰਾਨ ਤੇ ਸਤਿਗੁਰੂ ਪੂਰਾ ਆਖਕੇ ਖਾਲਸੇ ਦੀ ਉਪਮਾ ਵਰਣਨ ਤੋਂ ਬਾਹਰ ਦੱਸੀ ਹੈ ਤੇ ਅਖੀਰ ਇਹ ਵੀ ਕਿਹਾ ਹੈ ਕਿ ਇਹਦੇ ਵਿਚ ਕੋਈ ਅਤਿਕਥਨੀ ਨਹੀਂ ਹੈ, ਇਹ ਮੈ ਪਾਰਬ੍ਰਹਮ ਤੇ ਗੁਰੂ ਨਾਨਕ ਨੂੰ ਸਾਖੀ ਰੱਖਕੇ ਕਹਿ ਰਿਹਾ ਹਾਂ।

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸੇ ਮਹਿ ਹੌ ਕਰੌ ਨਿਵਾਸ।*
*ਖਾਲਸਾ ਮੇਰੋ ਇਸ਼ਟ ਸੁਹਿਰਦ।*
*ਖਾਲਸਾ ਮੇਰੋ ਕਹੀਅਤਿ ਬਿਰਦ।*
*ਖਾਲਸਾ ਮੇਰੋ ਪਿੰਡ ਪਰਾਨ।*
*ਖਾਲਸਾ ਮੇਰੀ ਜਾਨ ਕੀ ਜਾਨ।*
*ਖਾਲਸਾ ਮੇਰੋ ਸਤਿਗੁਰ ਪੂਰਾ।*
*ਖਾਲਸਾ ਮੇਰੋ ਸਜਨ ਸੂਰਾ।*
*ਸੇਸ ਰਸਨ ਸਾਰਦ ਸੀ ਬੁਧ।*
*ਤਦਪ ਨ ਉਪਮਾ ਬਰਨਤ ਸੁਧ।*
*ਯਾ ਮੈ ਰੰਚ ਨ ਮਿਥਿਆ ਭਾਖੀ।*
*ਪਾਰਬ੍ਰਹਮ ਗੁਰ ਨਾਨਕ ਸਾਖੀ।*

(ਸਰਬ ਲੋਹ ਗ੍ਰੰਥ)

ਖਾਲਸਾ ਗੁਰੂ ਦਾ ਪੈਰੋਕਾਰ ਹੀ ਨਹੀਂ ਸਗੋਂ ਗੁਰੂ ਘਰ ਦਾ ਅਸਲੀ ਵਾਰਿਸ ਵੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਕਿਸੇ ਨਾਲ

ਜੰਗ ਜੁਧ ਕਰਨ ਲਈ ਜਾਂ ਕਿਸੇ ਵਿਸ਼ੇਸ ਧਰਮ ਦੀ ਰਾਖੀ ਲਈ ਖਾਲਸਾ ਇਕ ਫੌਜ ਨਹੀਂ ਤਿਆਰ ਕੀਤੀ ਸੀ। ਇਹ ਮਨੁੱਖੀ ਵਿਕਾਸ ਦੀ ਸਿਖਰ ਸੀ। ਗੁਰੂ ਸਾਹਿਬ ਦੇ ਮਨ ਵਿਚ ਖਾਲਸਾ ਦਾ ਦਰਜਾ ਬਹੁਤ ਉੱਚਾ ਸੀ। ਇਸ ਦੇ ਉਦੇਸ਼ ਬਾਰੇ ਗੁਰੂ ਸਾਹਿਬ ਨੇ ਫੁਰਮਾਇਆ ਹੈ:

*ਯਾਹੀ ਕਾਜ ਧਰਾ ਹਮ ਜਨਮੰ।*
*ਜਾਨਿ ਲੇਹੁ ਸਾਧੁ ਸਭ ਮਨਮੰ।*
*ਧਰਮ ਚਲਾਵਨ ਸੰਤ ਉਬਾਰਨੁ।*
*ਦੁਸ਼ਟ ਸਭਨੁ ਕੋ ਮੂਲ ਉਪਾਰਨ।*

(ਬਚਿਤਰ ਨਾਟਕ)

ਆਮ ਤੌਰ ਤੇ ਸਿੱਖ ਗੁਰੂ ਦੀ ਕਿਰਪਾ ਦਾ ਪਾਤ੍ਰ ਹੁੰਦਾ ਹੈ ਪਰ ਗੁਰੂ ਸਾਹਿਬ ਨੇ ਆਪਣੇ ਆਪ ਉੱਤੇ ਖਾਲਸੇ ਦੀ ਕਿਰਪਾ ਦਾ ਸ਼ੁਕਰਾਨਾ ਕੀਤਾ ਹੈ। ਜਿਵੇਂ ਸਿੱਖ ਗੁਰੂ ਨੂੰ ਆਪਣਾ ਤਨ ਮਨ ਧਨ ਸੌਂਪ ਦਿੰਦਾ ਹੈ ਇਸ ਤਰ੍ਹਾਂ ਗੁਰੂ ਜੀ ਨੇ ਆਪਣਾ ਸੱਭ ਕੁੱਝ ਖਾਲਸੇ ਨੂੰ ਅਰਪਨ ਕੀਤਾ ਹੈ। ਇਸ ਤੋਂ ਵੱਧ ਖਾਲਸੇ ਦੀ ਹੋਰ ਕੀ ਵਡਿਆਈ ਹੋ ਸਕਦੀ ਹੈ।

*ਜੁਧ ਜਿਤੇ ਇਨਹੀ ਕੇ ਪ੍ਰਸਾਦਿ*
*ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।*
*ਅਘ ਅਉਘ ਟਰੇ ਇਨ ਹੀ ਕੇ ਪ੍ਰਸਾਦਿ*
*ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ।*
*ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ*
*ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ।*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ*
*ਨਹੀ ਮੋ ਸੇ ਗਰੀਬ ਕਰੋਰ ਪਰੇ।*
*ਸੇਵ ਕਰੀ ਇਨਹੀ ਕੀ ਭਾਵਤ*
*ਅਉਰ ਕੀ ਸੇਵ ਸੁਹਾਤ ਨ ਜੀ ਕੋ।*
*ਦਾਨ ਦਯੋ ਇਨਹੀ ਕੋ ਭਲੋ ਅਰੁ*
*ਆਨ ਕੋ ਦਾਨ ਨ ਲਾਗਤ ਨੀਕੋ।*
*ਆਗੈ ਫਲੈ ਇਨਹੀ ਕੋ ਦਯੋ ਜਗ*
*ਮੈ ਜਸ ਔਰ ਦਯੋ ਸਭ ਫੀਕੋ।*
*ਮੋ ਗ੍ਰਹ ਮੈ ਤਨ ਤੇ ਮਨ ਤੇ*
*ਸਿਰ ਲਉ ਧਨ ਹੈ ਸਭ ਹੀ ਇਨਹੀ ਕੋ।*

(ਗਿਆਨ ਪ੍ਰਬੋਧ)

ਵਖਰੀ ਪਛਾਣ ਕਿਸੇ ਵੀ ਧਰਮ ਦੀ ਹੋਂਦ ਲਈ ਬਹੁਤ ਜਰੂਰੀ ਪੱਖ ਹੁੰਦਾ ਹੈ। ਖਾਲਸੇ ਦੇ ਮਹਾਨ ਉਦੇਸ਼ ਨੂੰ ਮੁੱਖ ਰੱਖਕੇ ਇਸ ਨੂੰ ਸਾਰੇ ਜਗਤ ਤੋਂ ਨਿਰਾਲਾ ਰੂਪ ਦਿੱਤਾ ਗਿਆ ਹੈ। ਖਾਲਸੇ ਦਾ ਸਰੂਪ, ਸਿਧਾਂਤ, ਕਾਰਜ, ਨਿਸ਼ਾਨਾ ਵਿਲੱਖਣ, ਵਿਸ਼ੇਸ਼ ਅਤੇ ਨਿਆਰਾ ਹੈ। ਇਸ ਦੇ ਨਿਆਰੇ ਰਹਿਣ ਵਿਚ ਹੀ ਪਰਮਾਤਮਾ ਦੀਆਂ ਸਭ ਬਰਕਤਾਂ ਤੇ ਸ਼ਕਤੀਆਂ ਹਨ। ਨਿਰਾਲੇ ਰੂਪ ਕਾਰਣ ਖਾਲਸੇ ਨੂੰ ਕੁੱਝ ਮੁਸ਼ਕਿਲਾਂ ਤੇ ਚੁਨੌਤੀਆਂ ਵੀ ਪੇਸ਼ ਆ ਰਹੀਆਂ ਹਨ। ਇਹਨਾਂ ਦਾ ਟਾਕਰਾ ਦ੍ਰਿੜ੍ਹਤਾ ਨਾਲ ਕਰਨ ਦੀ ਲੋੜ ਹੈ। ਤਾਂ ਜੋ ਖਾਲਸੇ ਦੇ ਨਿਰਾਲੇ ਰੂਪ ਨੂੰ ਕਾਇਮ ਰੱਖਿਆ ਜਾ ਸਕੇ।

*ਖਾਲਸਾ ਅਕਾਲ ਪੁਰਖ ਕੀ ਫੌਜ।*
*ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।*
*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਉ ਮੈਂ ਸਾਰਾ।*

(ਸਰਬ ਲੋਹ)

*ਪਾਂਚ ਕੀ ਕੁਸੰਗਤ ਤਜਿ ਸੰਗਤਿ ਸੇ ਪ੍ਰੀਤਿ ਕਰੇ।*
*ਦਯਾ ਔ ਧਰਮ ਧਾਰਿ ਤਿਆਗੇ ਸਭ ਲਾਲਸਾ।*
*ਹੁਕਾ ਨਾ ਪੀਵੈ ਸੀਸ ਦਾੜੀ ਨ ਮੁਡਾਵੈ।*
*ਸੋ ਤੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ ਕਾ ਖਾਲਸਾ।*

(ਗੁਰੂ ਸੋਭਾ)

ਚੜ੍ਹਦੀ ਕਲਾ ਦਾ ਗੁਣ ਖਾਲਸੇ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ। ਇਤਿਹਾਸ ਗਵਾਹ ਹੈ ਕਿ ਬਹੁਤ ਸੰਕਟ ਦੇ ਸਮੇਂ ਵੀ ਸਿੱਖਾਂ ਨੇ ਕਦੀ ਹੌਂਸਲਾ ਨਹੀਂ ਛੱਡਿਆ। ਚਮਕੌਰ ਦੀ ਗੜ੍ਹੀ, ਖਿਦਰਾਣੇ ਦੀ ਢਾਬ ਤੇ ਬਹੁਤ ਅਸਾਵੀਂਆਂ ਲੜਾਈਆਂ ਵਿਚ ਘੱਟ ਗਿਣਤੀ ਵਿਚ ਹੁੰਦਿਆਂ ਵੀ ਬੀਰਤਾ ਨਾਲ ਕਈ ਗੁਣਾਂ ਵੱਧ ਦੁਸ਼ਮਣ ਦਾ ਮੁਕਾਬਲਾ ਕੀਤਾ। ਛੋਟੇ ਘੱਲੂਘਾਰੇ ਅਤੇ ਵੱਡੇ ਘੱਲੂਘਾਰੇ ਵਿਚ ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ। ਇਸ ਦੇ ਬਾਵਜੂਦ ਉਹਨਾਂ ਦੇ ਸੰਘਰਸ਼ ਵਿੱਚ ਕੋਈ ਢਿੱਲ ਨਹੀਂ ਆਈ। ਉਹਨਾਂ ਨੇ ਅੱਗੇ ਤੋਂ ਵੀ ਵੱਧ ਸ਼ਕਤੀ ਨਾਲ ਦੁਸ਼ਮਣ ਦਾ ਮੁਕਾਬਲਾ ਕੀਤਾ ਤੇ ਫਤਿਹ ਹਾਸਿਲ ਕੀਤੀ।

*ਬਾਕੀ ਸਫਾ '24 ਤੇ*

# ਲੋਕ ਸੰਤਾਂ ਨੂੰ ਵਿਗਾੜਦੇ ਹਨ, ਅੱਗੋਂ ਸੰਤ ਲੋਕਾਂ ਨੂੰ ਵਿਗਾੜਦੇ ਹਨ

ਲੈਕਚਰਾਰ ਹਰਭਜਨ ਸਿੰਘ

ਸਾਡੇ ਪਿੰਡ ਨੇੜੇ ਜਾਗੀਰਦਾਰਾਂ ਵਲੋਂ ਸੰਤ ਰਾੜੇ ਵਾਲਿਆਂ ਨੂੰ ਹਰ ਸਾਲ ਸੱਦ ਕੇ ਉਨ੍ਹਾਂ ਤੋਂ ਅਖੰਡ ਪਾਠ ਕਰਵਾਇਆ ਜਾਂਦੈ। ਸੰਤਾਂ ਦੇ ਸਵਾਰਥ ਲਈ ਉਨ੍ਹਾਂ ਦੀ ਕਾਰ ਤੋਂ ਸ਼ੁਰੂ ਕਰਕੇ ਕੋਠੀ ਤਕ ਚਿੱਟਾ ਖੱਦਰ ਵਿਛਾਇਆ ਜਾਂਦੈ, ਜਿਸ ਪੁਰ ਸੰਤ ਬੜੀ ਸ਼ਾਨ ਨਾਲ ਸ਼ਾਹਾਨਾ ਅੰਦਾਜ਼ ਵਿੱਚ ਚਲਦੇ ਹਨ। ਉਹ ਵਿਚਾਰੀ ਗ਼ਰੀਬ ਧਰਤੀ ਪੁਰ ਪੈਰ ਰਖਣਾ ਵੀ ਗਵਾਰਾ ਨਹੀਂ ਕਰਦੇ, ਜੋ ਉਨ੍ਹਾਂ ਦੀ ਚਰਨ ਛੋਹ ਨੂੰ ਤਰਸਦੀ ਹੈ। ਆਸੇ-ਪਾਸੇ ਖੜੇ ਸ਼ਰਧਾਲੂ ਲੁਕ-ਲੁਕ ਨਮਸ਼ਕਾਰ ਕਰਦੇ। ਨਾ ਕੋਈ ਇਸ ਨੂੰ ਗ਼ਲਤ ਸਮਝਦਾ ਨਾ ਦਸਦਾ।

ਨਹਿਰੂ ਨੇ ਵੀਤਨਾਮ ਦੇ ਪ੍ਰਧਾਨ ਨੂੰ ਭਾਰਤ ਯਾਤਰਾ ਲਈ ਸੱਦਿਆ। ਜਹਾਜ਼ ਤੋਂ ਲੈ ਕੇ ਸਟੇਜ ਤਕ ਰੈੱਡ ਕਾਰਪਿਟ ਵਿਛਾਇਆ ਗਿਆ। ਰੈੱਡ ਕਾਰਪਿਟ ਸਵਾਗਤ ਨੂੰ ਸ਼ਾਨਦਾਰ ਮੰਨਿਆ ਜਾਂਦਾ ਹੈ, ਜਿਸ ਨਾਲ ਕਿਸੇ-ਕਿਸੇ ਦਾ ਸਵਾਗਤ ਹੁੰਦਾ ਹੈ। ਪ੍ਰਧਾਨ ਹੋਚੀਮਿਨ ਕਾਮਰੇਡ ਸੀ ਤੇ ਮਜ਼ਦੂਰ ਨੇਤਾ ਹੋਣ ਕਰਕੇ ਇਸ ਨੂੰ ਪਸੰਦ ਨਹੀਂ ਸੀ ਕਰਦਾ। ਉਸ ਨੇ ਆਮ ਵੀਤਨਾਮੀ ਲੜਾਕੂ ਵਾਲੀ ਵਰਦੀ ਪਾਈ ਹੋਈ ਸੀ, ਪੈਰੀਂ ਚੌਲਾਂ ਦੀ ਖ਼ਾਲੀ ਦੀਆਂ ਚੱਪਲਾਂ ਪਾਈਆਂ ਸਨ, ਜੋ ਸਾਰੇ ਖਾੜਕੂ ਪਾਉਂਦੇ ਸਨ। ਜਹਾਜ਼ ਦੀ ਆਖ਼ਰੀ ਪੌੜੀ ਪਰ ਰੁੱਕ ਕੇ ਉਸ ਨੇ ਪੰਡਤ ਜੀ ਨਾਲ ਨਿਗਾਹ ਮਿਲਾਈ ਤੇ ਹਲਕਾ ਜਿਹਾ ਮੁਸਕਰਾ ਕੇ ਆਖਣ ਲੱਗੇ, Mr. Nehru it leads to socialism? ਸ਼੍ਰੀਮਾਨ ਨਹਿਰੂ ਕੀ ਇਹ ਲਾਲ ਵਿਛਾਈ ਸੋਸ਼ਲਇਜ਼ਮ ਦਾ ਰਾਹ ਵਿਖਾਉਂਦੀ ਹੈ? ਉਸ ਨੇ ਇਕ ਪੈਰ ਵੀ ਲਾਲ ਵਿਛਾਈ ਪਰ ਨਾ ਰੱਖਿਆ। ਖ਼ਾਲੀ ਜ਼ਮੀਨ ਪਰ ਚੱਲ ਕੇ ਪੰਡਤ ਜੀ ਨਾਲ ਸਟੇਜ 'ਤੇ ਪੁੱਜੇ। ਪੰਡਤ ਜੀ ਦੇ ਸੋਸ਼ਲਇਜ਼ਮ ਦੇ ਵਿਚਾਰਾਂ ਦਾ ਪਾਜ ਖੁੱਲ੍ਹ ਗਿਆ। ਇਨ੍ਹਾਂ ਦੋਹਾਂ ਘਟਨਾਵਾਂ ਦਾ ਨਤੀਜਾ ਪਾਠਕ ਆਪ ਕੱਢ ਲੈਣ। ਮੇਰਾ ਨਤੀਜਾ ਤਾਂ ਕਾਮਰੇਡ ਹੋਚੀਮਿਨ ਵੱਲ ਹੈ, ਮੈਂ ਉਸ ਨੂੰ ਸਲਾਮ ਕਰਦਾ ਹਾਂ। ਅਫਸੋਸ ਇਹ ਹੈ ਕਿ ਸੰਤਾਂ ਨੇ ਸਿੱਖਾਂ ਨੂੰ ਫ਼ਜ਼ੂਲ ਡਰਾਮੇਬਾਜ਼ੀ ਕਰਨੋ ਰੋਕਣਾ ਸੀ, ਜੋ ਇਹ ਨਾ ਕਰ ਸਕੇ।

ਪਿਛਲੇ 3, 4 ਸਾਲਾਂ ਤੋਂ ਨਾਮੀ, ਕੁਨਾਮੀ ਸੰਤਾਂ ਵਿਰੁਧ ਅਯਾਸ਼ੀ ਦੇ ਦੋਸ਼ ਅਕਸਰ ਅਖ਼ਬਾਰ ਵਿੱਚ ਪੜ੍ਹਨ ਨੂੰ ਮਿਲੇ। ਇਨ੍ਹਾਂ ਵਿੱਚ ਸੰਤ ਬਲਵੰਤ ਸਿੰਘ ਜਗੇੜਾ, ਮਾਨ ਸਿੰਘ ਪਿਹੋਵਾ, ਦਲਜੀਤ ਸਿੰਘ ਸ਼ਿਕਾਗੋ ਤੇ ਨਵਾਂ-ਨਵਾਂ ਜਸਪਾਲ ਸਿੰਘ ਯੂ.ਕੇ ਸ਼ਾਮਲ ਹਨ। ਛੋਟੇ ਪੱਧਰ 'ਤੇ ਸੰਤ ਸੇਵਕਾਂ ਵਲੋਂ ਸ਼ਰੇਆਮ ਰੋਜ਼ ਅਜਿਹੇ ਕਿੱਸੇ ਸੁਣਨ ਨੂੰ ਮਿਲਦੇ ਹਨ, ਜੋ ਡੇਰਾਵਾਦ ਦੀ ਦੇਣ ਹੈ। ਇਸ ਵਿੱਚ ਸੰਤਾਂ ਦਾ ਕਸੂਰ ਨਹੀਂ, ਕਸੂਰ ਲੋਕਾਂ ਦਾ ਹੈ, ਜਿਨ੍ਹਾਂ ਵਿੱਚ ਸੰਤ, ਕੁਸੰਤ ਪਛਾਣਨ ਦੀ ਸੂਝ ਨਹੀਂ। ਝਟ-ਪਟ ਸੰਤਾਂ ਦੇ ਬ੍ਰਹਮਗਿਆਨੀ ਹੋਣ 'ਤੇ ਯਕੀਨ ਕਰ ਲਿਆ ਜਾਂਦਾ ਹੈ। ਗੁਰਬਾਣੀ ਵਿੱਚ ਜੋ ਸੰਤ ਦੀ ਪ੍ਰੀਭਾਸ਼ਾ, "ਸਾਧ ਨਾਮ ਨਿਰਮਲ ਤਾਕੇ ਕਰਮ" ਵਲ ਕਿਸੇ ਦਾ ਧਿਆਨ ਨਹੀਂ ਜਾਂਦਾ। ਧਾਰਣਾਵਾਂ ਵਿੱਚ ਕੱਚੀ ਬਾਣੀ ਸੁਣ ਕੇ, ਮਨਘੜਤ ਕਹਾਣੀਆਂ ਸੁਣ ਕੇ ਅਨੰਦ ਮਾਣਿਆ ਜਾਂਦਾ ਹੈ। ਸੰਤਾਂ ਦੇ ਕਰਮ ਵਲ ਧਿਆਨ ਨਹੀਂ ਦਿੱਤਾ ਜਾਂਦਾ। ਬਾਣੀ ਵਿੱਚ ਸੰਤ ਸ਼ਬਦ ਦੀ ਵਰਤੋਂ ਬਾਣੀ ਪੜ੍ਹਨ ਵਾਲੇ, ਬਾਣੀ ਅਨੁਸਾਰ ਜ਼ਿੰਦਗੀ ਬਸਰ ਕਰਨ ਵਾਲੇ ਸਿੱਖਾਂ, ਲੋਕਾਂ ਲਈ ਹੈ। ਇਸ ਦੀ ਪੁਸ਼ਟੀ, "ਕਹਿ ਕਬੀਰ ਸੁਣੋ ਰੇ ਸੰਤੋ," ਦੀ ਤੁਕ ਕਰਦੀ ਹੈ। ਬਾਬਾ ਕਬੀਰ ਦਾ ਕਥਨ ਸਿਰਫ਼ ਡੇਰੇਦਾਰ ਸੰਤਾਂ ਲਈ ਨਹੀਂ, ਸਭ ਪ੍ਰਭੂ ਪਿਆਰਿਆਂ ਲਈ ਹੈ। ਲੋਕੀਂ ਸੰਤਾਂ ਦਾ ਸਤਿਕਾਰ , ਮਾਨਤਾ, ਗੁਰੂ ਸਾਹਿਬ ਦੀ ਤਰ੍ਹਾਂ ਕਰਦੇ ਹਨ। ਕਈ ਹਾਲਤਾਂ ਵਿੱਚ ਇਸ ਤੋਂ ਵੀ ਵੱਧ। ਸੰਤ ਤਾਂ ਆਪ ਬ੍ਰਹਮਗਿਆਨੀ ਬਣ ਬੈਠੇ ਹਨ। ਇਨ੍ਹਾਂ ਨੂੰ ਹੋਚੀਮਿਨ ਵਾਲੀ ਕਿਰਤੀ ਰੂਹ ਪ੍ਰਵਾਨ ਨਹੀਂ। ਇਹ ਗੁਰੂ ਗ੍ਰੰਥ ਸਾਹਿਬ ਤੋਂ ਵੀ ਨਹੀਂ ਡਰਦੇ। ਲੋਕੀਂ ਸੰਤਾਂ ਦੀ ਹਰ ਨਕਲੋ ਹਰਕਤ ਨੂੰ ਸੰਤਾਂ ਦੇ ਚੋਜ ਸਮਝ ਕੇ ਦਰਕਿਨਾਰ ਕਰਦੇ ਹਨ। ਜੇਕਰ ਧਨਾਢ, ਸੰਤਾਂ ਦੀ ਮਾਇਆ ਨਾਲ ਸ਼ਾਹਾਨਾ ਸੇਵਾ ਕਰਨੀ ਛੱਡ ਦੇਣ ਤਾਂ ਗ਼ਰੀਬ, ਸੰਤਾਂ ਨੂੰ ਭੁੱਖੇ ਮਾਰ ਦੇਣ।

ਪਿਛਲੇ ਸਾਲ ਪੰਜਾਬ ਵਿੱਚ ਇਕ ਨਾਮੀ ਸੰਤ ਦੀ ਕਹਾਣੀ ਛਪੀ। ਇਸ ਵਿਰੁਧ ਮੈਂ ਜੋ ਲਿਖਿਆ, ਉਹ ਵੀ ਛਪਿਆ। ਕਹਾਣੀ ਇਸ ਤਰ੍ਹਾਂ ਸੀ, ਅਮਰੀਕਾ ਵਿੱਚ ਸੰਤ ਇੱਕ ਪ੍ਰਵਾਰ ਦੇ ਨੇੜੇ ਹੋ

ਗਏ। ਗੁਰਦੁਆਰੇ ਪ੍ਰੋਗਰਾਮ ਤੋਂ ਬਾਅਦ ਉਨ੍ਹਾਂ ਦੇ ਘਰ ਰਾਤ ਕਟਦੇ। ਕਦੀ ਜਵਾਨ ਲੜਕੀ ਨੂੰ ਆਖਦੇ ਆ ਬੀਬਾ, ਮੇਰੇ ਨਾਲ ਪਲੰਘ 'ਤੇ ਬੈਠ ਜਾ। ਅਮਰੀਕਾ ਦੇ ਹੋਰ ਸ਼ਹਿਰਾਂ ਵਿੱਚ ਪ੍ਰੋਗਰਾਮ ਸਮੇਂ ਇਨ੍ਹਾਂ ਬੀਬੀਆਂ ਨੂੰ ਸੱਦ ਦੇ। ਅਖ਼ੀਰ ਇਸ ਦਾ ਨਤੀਜਾ ਉਸ ਦਿਨ ਸਾਹਮਣੇ ਆਇਆ, ਜਦੋਂ ਬਾਬਾ ਜੀ ਨੇ ਬੀਬੀ ਜੀ ਨੂੰ ਗੁਸਲਖਾਨੇ ਵਿੱਚ ਘੇਰ ਲਿਆ। ਪਹਿਲਾਂ ਗੁਰਮੁਖ ਪ੍ਰਵਾਰ ਸੰਤਾਂ ਦੇ ਬੀਬੀ ਵਲ ਖ਼ਾਸ ਝੁਕਾਅ ਨੂੰ, ਸੰਤਾਂ ਦਾ ਇੱਕ ਚੋਜ, ਉਸ 'ਤੇ ਸੰਤਾਂ ਦੀ ਨਜ਼ਰੇ-ਅਨਾਇਤ ਸਮਝਦਾ ਰਿਹਾ। ਬੇਵਕੂਫ਼ਾਂ ਨੂੰ ਇਹ ਨਾ ਪਤਾ ਲੱਗਾ ਕਿ ਸੰਤ ਤੁਹਾਡੇ ਪਰ ਹੀ ਕਿਉਂ ਮਿਹਰਬਾਨ ਹਨ, ਬਾਕੀ ਸੰਗਤ ਕੁੱਝ ਅਰਥ ਨਹੀਂ ਰੱਖਦੀ? ਸੰਤ ਕਿਉਂ ਜਵਾਨ ਬੀਬੀ ਨੂੰ ਆਪਣੇ ਨਾਲ ਪਲੰਘ ਪਰ ਬੈਠਣ ਲਈ ਆਖਦੇ ਹਨ? ਕਿਸੇ ਗੁਰਸਿੱਖ ਨੂੰ ਬੈਠਣ ਲਈ ਕਿਉਂ ਨਹੀਂ ਆਖਦੇ?

ਜੋ ਸੰਤ ਗੁਰਦੁਵਾਰੇ ਪ੍ਰੋਗਰਾਮ ਕਰਕੇ ਗੁਰਦੁਆਰੇ ਵਿੱਚ ਥੱਲੇ ਬੈਠ ਕੇ ਸੰਗਤ ਨਾਲ ਲੰਗਰ ਨਹੀਂ ਛਕਦੇ, ਗੁਰਦਵਾਰੇ ਵਿੱਚ ਹੀ ਥੱਲੇ ਸੰਗਤ ਨਾਲ ਰਾਤ ਨਹੀਂ ਕੱਟਦੇ, ਧਨਾਢਾਂ ਦੀਆਂ ਕੋਠੀਆਂ ਵਿੱਚ ਅਰਾਮ ਫ਼ਰਮਾਉਂਦੇ ਹਨ, ਅਜਿਹੇ ਲੋਕ ਸੰਤ-ਪੁਣੇ ਦੀ ਪਹਿਲੀ ਪੌੜੀ ਤੋਂ ਹੀ ਤਿਲਕ ਜਾਂਦੇ ਹਨ। ਸਿੱਖਾਂ ਨੇ ਸੰਤਾਂ ਨੂੰ ਇਸ ਨੁਕਤੇ ਤੋਂ ਪਰਖਣਾ ਹੈ। ਖ਼ਬਰਾਂ ਵਿੱਚ ਪੜ੍ਹਿਆ ਈਰਾਨ ਦਾ ਪ੍ਰਧਾਨ ਮਹਿਮੂਦ ਅਹਿਮਦੀ ਨਿਜਾਤ ਹਮੇਸ਼ਾ ਸਾਧਾਰਣ ਦਰੀ ਪਰ ਥੱਲੇ ਸੌਂਦਾ ਹੈ। ਜਦੋਂ ਉਹ ਬਾਹਰ ਦੌਰੇ 'ਤੇ ਜਾਏ ਤਾਂ ਵੀ ਉਹ ਅਪਣੀ ਦਰੀ ਸੌਣ ਲਈ ਲੈ ਜਾਂਦਾ ਹੈ। ਹੋਟਲ ਦੇ ਸ਼ਾਨਦਾਰ ਕਮਰੇ ਵਿੱਚ ਵੀ ਸ਼ਾਹਾਨਾ ਬੈਡ ਛੱਡ ਕੇ ਅਪਣੀ ਦਰੀ ਥੱਲੇ ਵਿਛਾ ਕੇ ਸੌਂਦਾ ਹੈ। ਈਰਾਨ ਦੇ ਪ੍ਰਧਾਨ, ਹੋਚੀਮਿਨ ਦੀ ਤਰ੍ਹਾਂ ਸਾਦਗੀ ਦਾ ਸ਼ਾਨਦਾਰ ਮੁਜ਼ਾਹਰਾ ਕਰਦੇ ਹਨ। ਇਸ ਨਾਲ ਉਹ ਅਵਾਮ, ਗ਼ਰੀਬ ਮਜ਼ਦੂਰ ਦੀ ਨੁਮਾਇੰਦਗੀ ਕਰਦੇ ਪ੍ਰਤੀਤ ਹੁੰਦੇ ਹਨ। ਇਹ ਉੱਚੀ-ਸੁੱਚੀ ਮਨੁੱਖਤਾਈ ਸੋਚ ਹੈ। ਕੀ ਸਾਡੇ ਕਿਸੇ ਸੰਤ ਨੇ ਗ਼ਰੀਬ ਦੀ ਕੁੱਲੀ ਜਾਂ ਕਿਰਤੀ ਦੇ ਇਕੋ ਕਮਰਾ ਨੁਮਾ ਘਰ ਵਿੱਚ ਧਰਤੀ ਪਰ ਸੌਂ ਕੇ ਰਾਤ ਕੱਟੀ ਹੈ? ਗ਼ਰੀਬ ਦੇ ਘਰ ਸੰਤਾਂ ਵਲੋਂ ਰਾਤ ਕਟਣੀ ਜ਼ਰੂਰੀ ਦੇ ਨਾਲ-ਨਾਲ, ਇਸ ਤਰ੍ਹਾਂ ਦੀ ਭਾਵਨਾ ਅਪਣੇ ਵਿੱਚ ਪੈਦਾ ਕਰਨੀ ਜਰੂਰੀ ਹੈ। ਇਸ ਤਰ੍ਹਾਂ ਜ਼ਿੰਦਗੀ ਬਸਰ ਕਰਨੀ ਸੰਤ ਹੋਣ ਦੀ ਪਹਿਲੀ ਨਿਸ਼ਾਨੀ ਹੈ, ਜੋ ਸਾਡੇ ਸੰਤ ਸਮਾਜ ਵਿਚੋਂ ਗ਼ਾਇਬ ਹੈ। ਇਸ ਦਾ ਫ਼ੈਸਲਾ ਸਿੱਖਾਂ ਨੇ ਕਰਨਾ ਹੈ, ਇਨ੍ਹਾਂ ਨੇ ਨਹੀਂ।

ਬਾਬਾ ਜਸਪਾਲ ਸਿੰਘ ਯੂ.ਕੇ ਦੀ ਕਹਾਣੀ ਵੀ ਉਸ ਵਲੋਂ 20, 25 ਦਿਨ ਰੁਪਿੰਦਰ ਸਿੰਘ ਦੀ ਕੋਠੀ ਵਿੱਚ ਨਿਵਾਸ ਰੱਖਣ ਕਰ ਕੇ ਸ਼ੁਰੂ ਹੋਈ। ਬਾਬਾ ਜੀ ਦਾ ਸੰਤ ਈਸ਼ਰ ਸਿੰਘ ਰਾੜੇ ਵਾਲੇ ਵਲੋਂ ਵਰਸੋਏ ਆਖ ਕੇ ਨੁਕ ਬੰਨ੍ਹਿਆ ਗਿਆ। ਸਿੱਖਾਂ ਇਹ ਨਾ ਸੋਚਿਆ ਕਿ ਕਿਸੇ ਸਿੱਖ ਜਾਂ ਸੰਤ ਨੂੰ ਕਿਸੇ ਸੰਤ ਨੇ ਨਹੀਂ, ਵਰਸੋਣਾ ਹੈ ਤਾਂ ਗੁਰੂ ਤੇ ਪੰਥ ਨੇ। ਖ਼ਬਰ ਅਨੁਸਾਰ ਪ੍ਰਵਾਰ ਦਾ ਮੇਲ, ਮਿਲਾਪ ਬਾਬਾ ਜੀ ਨਾਲ ਵੱਧ ਗਿਆ, ਬਾਬਾ ਕੁੜੀਆਂ ਨੂੰ ਅਪਣੇ ਡੇਰੇ ਲੈ ਗਿਆ। ਕੁੜੀਆਂ ਨੂੰ 2,3 ਦਿਨਾਂ ਬਾਅਦ ਘਰ ਲਿਆਂਦਾ। ਮਾਪਿਆਂ ਨੇ ਪੁਛਿਆ ਕਿ ਬਾਬਾ ਜੀ ਕੁੜੀਆਂ ਨੇ ਡੇਰੇ 'ਚ ਕੀ ਕਰਨਾ ਹੈ? ਬਾਬਾ ਆਖਣ ਲੱਗਾ, "ਕੁੜੀਆਂ ਧਰਮੀ ਨੇ, ਇਨ੍ਹਾਂ ਨੂੰ ਡੇਰੇ ਆਉਣ ਤੋਂ ਨਾ ਰੋਕਿਆ ਜਾਏ।" ਮਾਪਿਆਂ ਨੇ ਇਹ ਨਾ ਸੋਚਿਆ ਕਿ ਦੋਵੇਂ ਜਵਾਨ ਕੁੜੀਆਂ ਬਾਬਾ ਜੀ ਨੂੰ ਧਰਮੀ ਕਿਉਂ ਲਗਦੀਆਂ ਹਨ, ਮਾਂ-ਪਿਉ ਧਰਮੀ ਕਿਉਂ ਨਹੀਂ ਲਗਦੇ? ਇਹ ਨੁਕਤਾ ਮਾਪਿਆਂ ਨੇ ਸੋਚਣਾ ਸੀ। ਕੁੜੀਆਂ ਜਵਾਨ ਅਲ੍ਹੜ ਸਨ। ਜ਼ਿੰਦਗੀ ਦੀ ਰੰਗੀਨੀ, ਐਸ਼ੋ ਇਸ਼ਰਤ , ਪੈਸੇ ਦੀ ਚਮਕ-ਦਮਕ ਨੌਜੁਵਾਨਾਂ ਵਿੱਚ ਪ੍ਰਬਲ ਹੁੰਦੀ ਹੈ। ਇਹ ਸਭ ਚੀਜ਼ਾਂ ਨੌਜੁਆਨ ਕੁੜੀਆਂ ਨੂੰ ਡੇਰਿਆਂ ਵਿੱਚ ਮਿਲਦੀਆਂ ਹਨ। ਇਸੇ ਕਾਰਨ ਇਨ੍ਹਾਂ ਕੁੜੀਆਂ ਨੇ ਟੀ.ਵੀ ਚੈਨਲ ਅਤੇ ਡੇਰੇ ਵਿੱਚ ਰਹਿਣ ਦੀ ਖ਼ਾਤਰ ਅਪਣੇ ਪਿਤਾ ਤੇ ਗੁਆਂਢੀਆਂ ਪੁਰ, ਬਕੌਲ ਇਨ੍ਹਾਂ ਦੇ ਪਿਤਾ 'ਤੇ ਝੂਠਾ ਸਨਸਨੀ ਖ਼ੇਜ਼ ਇਲਜ਼ਾਮ ਲਾਇਆ ਕਿ ਇਹ ਸਾਨੂੰ ਜਬਰੀ ਮਾੜੇ ਕੰਮ ਲਈ ਦਬਾਅ ਪਾਉਂਦੇ ਹਨ। ਇਸ ਕਹਾਣੀ ਦਾ ਅੰਤ ਕਿਵੇਂ ਹੋਵੇਗਾ, ਇਹ ਕੀ ਗੁੱਲ ਖਿਲਾਏਗੀ? ਇਹ ਤਾਂ ਸਮਾਂ ਹੀ ਦੱਸੇਗਾ। ਮੈਂ ਦਾਅਵੇ ਨਾਲ ਕਹਿੰਦਾ ਹਾਂ, ਇਹ ਸੱਭ ਕੁਝ ਵੇਖ ਕੇ, ਸ਼ਰਧਾਲੂ ਸੰਤ ਸੇਵਕ, ਸੰਤਾਂ ਨੂੰ ਅਪਣੇ ਗ੍ਰਿਹਿ ਵਿਖੇ ਚਰਨ ਪਾਉਣ ਲਈ ਤਰਲੇ ਲੈਂਦੇ ਰਹਿਣਗੇ। ਸੰਤਾਂ ਵਿੱਚ ਏਨੀ ਜੁਅਰੱਤ ਨਹੀਂ ਕਿ ਸੇਵਕਾਂ ਦੀ ਕੋਠੀ ਵਿੱਚ ਚਰਨ ਨਾ ਪਾ ਕੇ ਸੇਵਕਾਂ ਦਾ ਦਿਲ ਤੋੜਨ। ਸੰਤ ਅਪਣੇ ਬਾਰੇ ਸੱਚ ਦੱਸਣ ਵਾਲਿਆਂ ਨੂੰ ਸੰਤ ਦੋਖੀ, ਕਾਮਰੇਡ ਦੱਸ ਕੇ, ਮਾਮਲਾ ਸਾਫ਼ ਕਰ ਦੇਣਗੇ।

ਸੰਤਾਂ ਨੇ ਜੇਕਰ ਆਪਣੇ ਬਾਣੇ, ਸਿੱਖੀ ਦੀ ਲਾਜ ਰੱਖਣੀ ਹੈ,ਤਾਂ ਇਨ੍ਹਾਂ ਨੂੰ ਪ੍ਰਧਾਨ ਹੋਚੀਮਿਨ, ਅਹਿਮਦੀ ਨਿਜ਼ਾਦ ਵਰਗੀ ਸੋਚ ਪਰ ਪਹਿਰਾ ਦੇਣਾ ਪਏਗਾ। ਧਨਾਢਾਂ ਵਾਲੀਆਂ ਐਸ਼ ਪ੍ਰਸ਼ਤ ਆਦਤਾਂ, ਸੋਚ ਤਿਆਗ ਕੇ ਗ਼ਰੀਬਾਂ, ਮਜ਼ਦੂਰਾਂ ਦੀ ਲਾਈਨ ਵਿੱਚ ਖੜੇ ਹੋਣਾ ਪਏਗਾ। ਨੇੜਲੇ ਭਵਿੱਖ ਵਿੱਚ ਸੰਤਾਂ ਵਿੱਚ ਅਜਿਹੀ ਰੁਚੀ ਪ੍ਰਬਲ ਹੋ ਜਾਏ, ਇਹ ਮੰਨਣ ਵਾਲੀ ਗੱਲ ਨਹੀ। ਅੰਧ ਵਿਸ਼ਵਾਸੀ ਸੇਵਕਾਂ ਦੀ ਘਾਟ ਨਹੀਂ, ਪੈਸੇ ਦੀ ਕੋਈ ਕਮੀ ਨਹੀਂ। ਸੰਤਾਂ ਨੇ ਵਿਦੇਸ਼ਾਂ ਵਿੱਚ ਕਰੋੜਾਂ ਦੀ ਜਾਇਦਾਦ ਬਣਾ ਲਈ ਹੈ। ਅਜਿਹੇ ਹਾਲਾਤ ਵਿੱਚ ਗ਼ਰੀਬੀ ਵਾਲੀ ਸੋਚ ਬਣਾਉਣੀ ਅਸੰਭਵ ਹੈ।

ਮਾਇਆ ਬਾਰੇ ਭਗਤ ਕਬੀਰ ਦਾ ਕਥਨ ਸੰਤਾਂ ਨੇ

ਉਲਟਾ ਦਿਤਾ ਹੈ। ਮਾਇਆ ਹੁਣ ਸੰਤਾਂ ਦੀ ਵੈਰਨ ਨਹੀਂ, ਪਿਆਰੀ ਹੋ ਗਈ ਹੈ। ਸਿੱਖਾਂ ਨੇ ਇਸ ਨੁਕਤੇ ਨਾਲ ਕਦੀ ਸੰਤ ਦੀ ਪਰਖ ਨਹੀਂ ਕੀਤੀ। ਇਕ ਕਰੋੜਪਤੀ ਸੰਤ ਕੋਲ ਇੱਕ ਗੁਰਸਿੱਖ ਨੌਕਰੀ/ ਆਰਥਕ ਮਦਦ ਲਈ ਗਿਆ, ਤਾਂ ਸੰਤਾਂ ਨੇ ਇਕੋ ਫ਼ਿਕਰਾ ਆਖ ਕੇ, ਉਸ ਦੀ ਫੂਕ ਕੱਢ ਦਿਤੀ। ਆਖੇ, ਸਾਡੇ ਕੋਲ ਤਾਂ ਰੋਜ਼ ਸੈਂਕੜੇ ਗ਼ਰੀਬ ਆਉਂਦੇ ਹਨ। ਅਸੀਂ ਕਿਸ-ਕਿਸ ਦੀ ਮੱਦਦ ਕਰੀਏ?

ਹਾਲੇ ਤਕ ਇਨ੍ਹਾਂ ਮਹਾਂਪੁਰਖਾਂ ਨੇ ਕਿਸੇ ਗ਼ਰੀਬ ਦੁਖਿਆਰੇ ਦੀ ਮਦਦ ਨਹੀਂ ਕੀਤੀ। ਕੀ ਅਜਿਹਾ ਝੂਠ ਬੋਲਣਾ ਸੰਤਾਂ ਨੂੰ ਮਾਫ਼ ਹੈ? ਸੰਤ ਅਪਣੀ ਸਾਰੀ ਮਾਇਆ ਸ਼ਾਨਦਾਰ ਗੁਰਦਵਾਰੇ-ਸਕੂਲ ਕਾਇਮ ਕਰਨ ਵਿੱਚ ਖ਼ਰਚ ਰਹੇ ਹਨ, ਜਿਸ ਨਾਲ ਆਮਦਨ ਹੋਵੇ। ਵਰਨਾ ਭਾਰਤੀ ਸੰਤ ਪ੍ਰੰਪਰਾ ਵਿਚ ਸ਼ਾਨਦਾਰ ਡੇਰੇ ਸਕੂਲ ਕਾਇਮ ਕਰਨ ਵਾਲੇ ਝਮੇਲਿਆਂ ਵਿੱਚ ਪੈਣਾ ਸੰਤ ਕਿਰਦਾਰ ਨਹੀਂ। ਬੱਬੂ ਮਾਨ ਦਾ ਗੀਤ, ਇਕ ਬਾਬਾ ਨਾਨਕ ਸੀ, ਜੀਹਨੇ ਸਾਰੀ ਦੁਨੀਆਂ ਗਾਹ 'ਤੀ," ਇਹੋ ਸੰਦੇਸ਼ ਦਿੰਦਾ ਹੈ ਕਿ ਸੰਤਾਂ ਨੂੰ ਲਾਲ ਬੱਤੀ ਵਰਗੀ ਫੋਕੀ ਸ਼ੋਹਰਤ, ਹਉਮੈ ਤੋਂ ਕਿਨਾਰਾ ਕਰਨਾ ਚਾਹੀਦਾ ਹੈ। ਗੀਤ ਤੋਂ ਚਿੜ ਕੇ ਸੰਤ ਗਾਉਣ ਵਾਲੇ ਨੂੰ ਆਖਣ ਲੱਗੇ, ਓ ਘੋਨ ਮੋਨ, ਅੰਮ੍ਰਿਤ ਛਕ ਕੇ ਸਿੰਘ ਸੱਜ ਜਾ, ਫਿਰ ਸਾਰੀਆਂ ਗੱਡੀਆਂ ਲੈ ਲੈ। ਸੇਵਕਾਂ ਨੇ ਜੈਕਾਰਾ ਛੱਡ ਕੇ ਇਸ ਦੀ ਪ੍ਰੋੜ੍ਹਤਾ ਕੀਤੀ। ਸੰਤਾ ਨੇ ਗੀਤ ਦਾ ਪਾਸਾ ਪਲਟ ਦਿਤਾ। ਸੰਤਾਂ ਮੁਤਾਬਕ ਉਨ੍ਹਾਂ ਕੋਲ ਗੱਡੀਆਂ ਸਿੰਘ ਸਜੇ ਹੋਣ ਕਰਕੇ ਹਨ। ਸੰਤ ਭੁੱਲ ਗਏ, ਉਨ੍ਹਾਂ ਕੋਲ ਗੱਡੀਆਂ ਸੰਤ ਹੋਣ ਕਰਕੇ ਹਨ ਨਾ ਕਿ ਸਿੰਘ ਸਜੇ ਹੋਣ ਕਰਕੇ। ਸੰਤਾਂ ਨੂੰ ਸਵਾਲ ਹੈ, "ਜੇਕਰ ਅੰਮ੍ਰਿਤਧਾਰੀ ਸਿੰਘ ਦਾ ਏਨਾ ਸਤਿਕਾਰ ਹੈ, ਤਾਂ ਅਪਣੇ ਨਾਲ ਚਿਮਟਾ , ਢੋਲਕੀ ਵਜਾਉਣ ਵਾਲੇ ਅੰਮ੍ਰਿਤਧਾਰੀਆਂ ਨੂੰ ਇੱਕ-ਇੱਕ ਗੱਡੀ ਕਿਉਂ ਨਹੀਂ ਦੇ ਦਿੰਦੇ।" ਇਹ ਨਹੀਂ ਤਾਂ 10-10 ਹਜ਼ਾਰ ਰੁਪਏ ਦਾ ਬੋਨਸ ਹੀ ਦੇ ਦਿਉ। ਇਨ੍ਹਾਂ ਦਾ ਵੀ ਟੱਬਰ ਹੈ, ਜੋ ਤੁਹਾਤੋਂ ਡਰਦਾ ਕੁੱਝ ਨਹੀਂ ਮੰਗਦਾ।

ਇੱਕ ਵਿਦੇਸ਼ੀ ਸੇਵਕ ਸੰਤਾਂ ਦੇ ਡੇਰੇ ਵਿੱਚ ਗੁਪਤ ਰੂਪ ਵਿੱਚ 7 ਲੱਖ ਵਾਲੀ ਕਾਰ ਖੜੀ ਕਰ ਗਿਆ। ਸੇਵਕ ਘੋਨ-ਮੋਨ ਸੀ। ਬਾਹਰ ਜਾਣ ਤੋਂ ਪਹਿਲਾਂ ਘਰ ਦਾ ਕੰਮ ਛੱਡ ਕੇ ਸੰਤਾਂ ਦੇ ਡੇਰੇ ਸੇਵਾ ਕਰਦਾ ਸੀ। ਸੰਤਾਂ ਦੇ ਏਜੰਟਾਂ ਨਾਲ ਸਬੰਧ ਸਨ, ਇਸ ਲਈ ਬਾਹਰ ਜਾਣ ਵਿੱਚ ਕਾਮਯਾਬ ਹੋ ਗਿਆ। ਵਾਪਸ ਆ ਕੇ ਉਸ ਨੇ ਸੰਤਾਂ ਦੇ ਡੇਰੇ ਕਾਰ ਚੜ੍ਹਾਈ। ਇਸ ਨੌਜੁਆਨ ਦਾ ਦਿਲ ਸੰਤਾਂ ਤੋਂ ਕੁਰਬਾਨ ਹੋਣਾ ਚਾਹੁੰਦਾ ਸੀ। ਸੰਤਾਂ ਦਾ ਫ਼ਰਜ਼ ਸੀ, ਉਸ ਨੂੰ ਕਾਰ ਭੇਟ ਕਰਨ ਤੋਂ ਰੋਕਦੇ। ਜੇਕਰ ਉਹ ਗੁਪਤ ਢੰਗ ਨਾਲ ਕਾਰ ਡੇਰੇ ਚੜ੍ਹਾ ਗਿਆ ਤਾਂ ਇਸ ਨੂੰ ਵੇਚ ਕੇ ਇਸ ਪੈਸੇ ਨਾਲ ਗ਼ਰੀਬਾਂ ਦੇ ਦੁੱਖ ਦੂਰ ਕਰਦੇ, ਉਨ੍ਹਾਂ ਦੇ ਹੰਝੂ ਪੂੰਝਦੇ, ਪਰ ਅਜਿਹਾ ਕੁੱਝ ਨਾ ਹੋਇਆ, ਨਾ ਹੋਣਾ ਹੈ।

ਜੇਕਰ ਮੈਂ ਸੰਤ ਬਣਦਾ ਤਾਂ ਸ਼ਾਇਦ ਮੈਂ ਵੀ ਇਸੇ ਤਰ੍ਹਾਂ ਕਰਦਾ। ਲਫ਼ਜ਼ ਸ਼ਾਇਦ ਮੇਰੀ ਮਦਦ ਕਰਦਾ ਹੈ, ਕਿ ਮੈਂ ਇਸ ਤਰ੍ਹਾਂ ਨਾ ਵਿਚਰਦਾ। ਗੁਰੂ ਦੇ ਸਿੱਖ ਨੂੰ ਹੁਕਮ ਖ਼ਾਲਸਾ ਸਜਣ ਦਾ ਹੈ, ਸੰਤ ਬਣਨ ਦਾ ਨਹੀਂ। ਖ਼ਾਲਸੇ ਨੇ ਸਮੁੱਚੇ ਸਮਾਜ, ਦੇਸ਼ ਲਈ ਸੰਘਰਸ਼ ਕਰਨਾ ਹੈ, ਕਿਰਤ ਕਰਨੀ ਹੈ। ਸੰਤਾਂ ਨੇ ਕਿਰਤ ਕੋਈ ਨਹੀਂ ਕਰਨੀ, ਨਾ ਸਮਾਜ ਲਈ ਕੋਈ ਸੰਘਰਸ਼ ਕਰਨਾ ਹੈ, ਅੰਮ੍ਰਿਤ ਛੱਕ ਕੇ ਅੰਮ੍ਰਿਤ ਛਕਾਣ ਦਾ ਠੇਕਾ ਲੈਣਾ ਹੈ। ਇਨ੍ਹਾਂ ਅੱਗੇ ਕੋਈ ਬਿਹਤਰ ਜ਼ਿੰਦਗੀ ਲਈ ਸੰਘਰਸ਼ ਨਹੀਂ ਕਰਨਾ, ਮਜ਼ਲੂਮ, ਗ਼ਰੀਬ ਦੇ ਹੱਕ ਵਿੱਚ ਆਵਾਜ਼ ਨਹੀਂ ਉਠਾਉਣੀ। ਅਜਿਹਾ ਖ਼ਾਲਸਾ ਸਿਫ਼ਰ ਹੈ।

ਜੇ ਮੈਂ ਸੰਤ ਬਣ ਜਾਂਦਾ ਤਾਂ ਕੋਈ ਪੱਕਾ ਆਲੀਸ਼ਾਨ ਡੇਰਾ ਨਹੀਂ ਸੀ ਬਣਾਉਣਾ, ਕੋਈ ਸਕੂਲ ਨਹੀਂ ਸੀ ਖੋਲ੍ਹਣਾ। ਮਨੁੱਖਤਾ ਦੀ ਸੇਵਾ ਮੇਰਾ ਲਕਸ਼ ਹੋਣਾ ਸੀ। ਕਿਸੇ ਵੀ ਸਵਾਲੀ ਨੇ ਡੇਰੇ ਤੋਂ ਖ਼ਾਲੀ ਨਹੀਂ ਸੀ ਜਾਣਾ। ਮੈਂ ਕੋਈ ਪਕੌੜੇ, ਜਲੇਬੀਆਂ ਦਾ ਲੰਗਰ ਨਹੀਂ ਸੀ ਲਾਉਣਾ, ਸਾਧਾਰਣ ਦਾਲ-ਰੋਟੀ ਹੀ ਲੰਗਰ ਹੈ। ਪਕੌੜੇ, ਜਲੇਬੀਆਂ ਦੇ ਲੰਗਰ ਹਉਮੈਂ ਨੂੰ ਪੱਠੇ ਪਾਉਣਾ, ਮਲਕ ਭਾਗੋ ਦਾ ਕਿਰਦਾਰ ਹੈ। ਮੈਂ ਗੁਰਦੁਵਾਰਾ ਛੱਡ ਕੇ ਕਿਸੇ ਧਨਾਢ ਦੀ ਕੋਠੀ ਵਿੱਚ ਰਾਤ ਨਹੀਂ ਸੀ ਕੱਟਣੀ। ਨੌਜਵਾਨ ਬੀਬੀਆਂ ਨੂੰ ਅਪਣੇ ਡੇਰੇ ਵਿੱਚ ਸਤਸੰਗ ਕਰਨ ਲਈ ਮਜਬੂਰ ਨਹੀਂ ਸੀ ਕਰਨਾ। ਮੇਰੇ ਕੁੜਤੇ ਨੂੰ ਗੁਰੂ ਨਾਨਕ ਦੇ ਕੁੜਤੇ ਦੀ ਤਰ੍ਹਾਂ ਜੇਬ ਨਹੀਂ ਹੋਣੀ ਸੀ। ਕੋਈ ਸਵਾਲੀ ਮੇਰੇ ਡੇਰੇ ਆ ਕੇ ਤਨ ਢੱਕਣ ਲਈ ਬੇਨਤੀ ਕਰਦਾ ਤਾਂ ਮੈਂ ਉਸ ਨੂੰ ਅਪਣਾ ਚੋਗਾ ਵੀ ਉਤਾਰ ਕੇ ਦੇ ਦਿੰਦਾ। ਇਕੱਲੇ ਕਛਹਿਰੇ ਸਣੇ ਵੀ ਜੇ ਗੁਰੂ ਨਾਨਕ ਦੇ ਦਰਬਾਰ ਵਿੱਚ ਹਾਜ਼ਰ ਹੁੰਦਾ ਤਾਂ ਮੇਰੀ ਘਾਲਣਾ ਥਾਏਂ ਪੈ ਜਾਣੀ ਸੀ। ਮੈਂ ਗੁਰਦਵਾਰਾ ਨਾਨਕ ਦਰਬਾਰ ਵਿੱਚ ਪੈਦਲ ਜਾਣਾ ਸੀ। ਮੈਨੂੰ ਸਵਰਗ ਮਿਲਦਾ ਜਾਂ ਨਰਕ, ਇਸ ਦੀ ਕੋਈ ਪ੍ਰਵਾਹ ਨਹੀਂ ਸੀ ਹੋਣੀ, ਇਹ ਵੇਖਣਾ ਗੁਰੂ ਦਾ ਕੰਮ ਹੈ। 35 ਲੱਖ ਦੀ ਕਾਰ ਵਿੱਚ ਸਵਾਰ ਹੋ ਕੇ ਕਿਸੇ ਸੰਤ ਨੂੰ ਨਾਨਕ ਦਰਬਾਰ ਵਿੱਚ ਕਾਰ ਪਾਰਕਿੰਗ ਲਈ ਥਾਂ ਨਹੀਂ ਮਿਲਣੀ, ਧਨਾਢ ਸਿੱਖਾਂ ਦੀ ਕੋਠੀ ਵਿੱਚ ਰਾਤ ਕੱਟਣ ਲਈ ਥਾਂ ਜ਼ਰੂਰ ਮਿਲੇਗੀ। ਮੈਂ ਜੋ ਆਪਣੇ ਬਾਰੇ ਲਿਖਿਐ, ਇਹ ਮੇਰੇ ਕੋਲੋਂ ਨਹੀਂ ਸੀ ਹੋਣਾ, ਇਸੇ ਕਰਕੇ ਮੈਂ ਸੰਤ ਨਹੀਂ ਬਣਿਆ, ਕਿਉਂਕਿ ਲੋਕਾਂ ਨੇ ਮੱਲੋ-ਮੱਲੀ ਮੈਨੂੰ ਵਿਗਾੜ ਦੇਣਾ ਸੀ॥



*9464396248*

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

### ਸ਼ਰਧਾਲੂ

ਕਿਸੇ ਸਾਧ ਦੇ ਡੇਰੇ 'ਤੇ ਵੇਖ ਜਾ ਕੇ,
ਧੱਕਾ ਪੈਂਦਾ ਹੈ ਓਥੇ ਸ਼ਰਧਾਲੂਆਂ ਦਾ।
ਸਬਜ਼ੀ ਮੰਡੀ 'ਚ ਸਬਜ਼ੀ ਰੁਲ੍ਹੇ ਜੀਕੂੰ,
ਲੱਗਾ ਢੇਰ ਹੋਵੇ ਜੀਕੂੰ ਆਲੂਆਂ ਦਾ।
ਤੇਰੀ ਮੇਰੀ ਕੀ ਪੁੱਛ ਪ੍ਰਤੀਤ ਏਥੇ,
ਇਹ ਦੌਰ ਹੈ ਪੁਰਜ਼ਿਆਂ ਚਾਲੂਆਂ ਦਾ।
ਸੁਖ ਰਾਮ ਜਹੇ ਮਾਣਦੇ ਸੁਖ ਏਥੇ,
ਇਹ ਦੇਸ਼ ਬਿਹਾਰ ਦੇ ਲਾਲੂਆਂ ਦਾ।

### ਨਰਕ ਸਵਰਗ

ਨਕਸ਼ਾ ਨਰਕ ਦਾ ਖਿੱਚ ਨਾ ਐ ਪੰਡਿਤ,
ਅਸੀਂ ਕਿਹੜਾ ਸਵਰਗ ਵਿੱਚ ਵੱਸਦੇ ਹਾਂ?
ਬੁੱਲ੍ਹੇ ਨਰਕ ਦੇ ਲੁੱਟੀਏ ਅਸੀਂ ਜੀਕੂੰ,
ਤੂੰ ਵੀ ਸੁਣ ਲੈ ਤੈਨੂੰ ਵੀ ਦੱਸਦੇ ਹਾਂ।
ਬਿਜਲੀ ਪਾਣੀ ਤੇ ਸਿਹਤ ਸਹੂਲਤਾਂ ਨਹੀਂ,
ਦਿਲ ਰੋਂਦੇ ਨੇ ਉਤੋਂ ਹੀ ਹੱਸਦੇ ਹਾਂ।
ਰੋਡਵੇਜ਼ ਦੀ ਲਾਰੀ ਦੇ ਵਾਂਗ ਜ਼ਿੰਦਗੀ,
ਟੁੱਟੀ ਸੜਕ 'ਤੇ 'ਕੈਲਵੀ' ਧੱਸਦੇ ਹਾਂ।

### ਕਮਾਈ

ਭਾਵੇਂ ਲੱਖ ਉਪਦੇਸ਼ਕ ਉਪਦੇਸ਼ ਦੇਂਦੇ,
ਲੋਕ ਹੱਕ ਦੀ ਕਦੋਂ ਕਮਾਈ ਕਰਦੇ।
ਦੁੱਧ ਵਿੱਚ ਸਪਰੇਟਾ ਮਿਲਾ ਵੇਚਣ,
ਵੇਖ! ਰੋਜ਼ ਇਹ ਦੋਧੀ ਹਲਵਾਈ ਕਰਦੇ।
ਡਾਕਟਰ ਟੈਸਟਾਂ ਦੇ ਵਿਚੋਂ ਕਮਿਸ਼ਨ ਲੈਂਦੇ,
ਫੇਰ ਜਾਕੇ ਯਾਰ ਦਵਾਈ ਕਰਦੇ।
ਏਥੋਂ ਤੱਕ ਕਿ ਕੈਲਵੀ ਗੁਰਦਵਾਰੇ,
ਪਲਟ ਪੱਤਰੇ ਪਾਠ ਨੇ ਭਾਈ ਕਰਦੇ।

### ਹੱਕ

ਲੁੱਟਣ, ਕੁੱਟਣ ਦਾ ਹੱਕ ਸਰਕਾਰ ਦਾ ਹੈ,
ਜਨਤਾ ਤਾਈਂ ਹੈ ਮਰਨ ਦਾ ਹੱਕ ਮਿਲਿਆ।
ਭ੍ਰਿਸ਼ਟਾਚਾਰ, ਗਰੀਬੀ, ਮਹਿੰਗਾਈ ਅੰਦਰ,
ਪਸ਼ੂਆਂ ਵਾਂਗ ਢਿੱਡ ਭਰਨ ਦਾ ਹੱਕ ਮਿਲਿਆ।
ਪੂੰਜੀ ਪਤੀ ਮੁਨਾਫਾ ਬਟੋਰ ਸਕਦੇ,
ਮਗਰਮੱਛਾਂ ਨੂੰ ਤਰਨ ਦਾ ਹੱਕ ਮਿਲਿਆ।
ਸਾਡੇ ਦੇਸ਼ ਵਿੱਚ ਕੈਲਵੀ ਮੌਜ, ਸਾਨੂੰ,
ਖ਼ੁਦਕੁਸ਼ੀਆਂ ਕਰਨ ਦਾ ਹੱਕ ਮਿਲਿਆ।

### ਵਧਾਈ

ਭ੍ਰਿਸ਼ਟਾਚਾਰ ਦੇ ਸਾਰੇ ਰੀਕਾਰਡ ਤੋੜੇ,
ਦੇਵਾਂ ਮੈਂ ਵਧਾਈ ਸਰਕਾਰ ਤਾਈਂ।
ਢੀਠਤਾਈ ਦੇ ਨਾਲ ਨੇ ਪਾਏ ਪੋਚੇ,
ਨਹੀਂ ਮੰਨਿਆ ਆਪਣੀ ਹਾਰ ਤਾਈਂ।
ਲੁੱਟ ਪੁੱਟ ਕੇ ਦੇਸ਼ ਬਰਬਾਦ ਕੀਤੈ,
ਵੰਡ ਦਿੱਤਾ ਖਜ਼ਾਨਾ ਜ਼ਰਦਾਰ ਤਾਈਂ।
ਕੀ ਨਿਕਲਣਾ ਬਹਿਸ ਮੁਬਾਸਿਆਂ 'ਚੋਂ,
ਕਰ ਕੈਲਵੀ ਯਾਦ ਕਰਤਾਰ ਤਾਈਂ?

9878381474

## ਕਾਵਿ ਕਿਆਰੀ

### ਵਾਢੀ ਕਿਰਤੀ ਕਿਸਾਨੋ ਵਿਸਾਖੀ ਅਕਲਾਂ ਨਾਲ

ਵਾਢੀ ਕਿਰਤੀ ਕਿਸਾਨੋ ਵਿਸਾਖੀ ਅਕਲਾਂ ਨਾਲ,
ਕਣਕ ਸੰਭਾਲੋ ਨਾੜ ਸਾੜਨੇ ਨਹੀਂ ਨਾਲ।
ਮੰਡੀ ਮੁਲ ਲੈਣਾ ਚਲੇ ਆੜਤੀ ਨਾ ਚਾਲ,
ਕੇਂਦਰੀ ਪੂਲ ਕਣਕ ਪੰਜਾਬ ਕਰੇ ਕਮਾਲ।
ਕਿਤਾ ਖੇਤੀ ਅਜੋਕਾ ਵਿਗਿਆਨੀ ਤਕਨੀਕਾਂ ਨਾਲ,
ਝਾੜ ਵੱਧ, ਲਾਗਤ ਘੱਟ ਦਵਾਈ ਖਾਦ ਨਾਲ।
ਗਿੱਧੇ ਭੰਗੜੇ ਵਿਸਾਖੀ ਮੇਲੇ ਚਾਵਾਂ ਨਾਲ,
ਦਾਣੇ ਘਰ ਜਮਨ ਪਰੀਵਾਰਾਂ ਦੇ ਨਾਲ।
ਵਿਸਾਖੀ ਚੇਤੇ ਖਾਲਸਾ ਸਾਜਨਾਂ ਗੁਰੂ ਨਾਲ,
ਸਾਂਝ ਕਿਰਤੀ ਕਿਸਾਨ ਹੋਵੇ ਭਾਰਤ ਖੁਸ਼ਹਾਲ।
ਖੇਤੀ ਵਰਸਿਟੀ ਖੋਜ ਬੀਜ ਸੁਧਰੇ ਨਾਲ,
ਕਿਸਾਨ ਸਿਖਲਾਈ ਕੈਂਪ ਖੇਤੀ ਮਹਿਕਮਾਂ ਨਾਲ।
ਹਾੜੀ ਸਾਉਣੀ ਸਹਾਇਕ ਧੰਦੇ ਕਰੋ ਨਾਲ,
ਲਾਹੋ ਕਰਕੇ ਕਿਸਾਨੋ ਛੱਡੋ ਨਸ਼ੇ ਜੰਜਾਲ।
ਤੂੜੀ ਤੰਦ, ਸੁਧਰੇ ਬੀਜ ਸੰਭਾਲੋ ਨਾਲ,
ਕਣਕ ਵਿਸਾਖੀ ਅੰਨ ਖਾਓ ਸਾਰਾ ਸਾਲ।

±±±±

ਕੁਲਦੀਪ ਸਿੰਘ ਪੱਟੀ
ਹੁਸ਼ਿਆਰਪੁਰ।

### ਮੇਰੇ ਦੇਸ਼ ਦੇ ਸਰਵ ਰਾਹੋ!!!

ਮੇਰੇ ਦੇਸ਼ ਦੇ ਸਰਵ ਰਾਹੋ! ਪ੍ਰਭਾਤ ਦੀ ਕੋਈ ਗੱਲ ਕਰੋ।
ਹੁਣ ਬਹੁਤ ਤੂਫਾਂ ਹੋ ਝੇਲ ਬੈਠੇ, ਮੂੰਹ ਮੱਸਿਆ ਦੇ ਨਾ ਵੱਲ ਕਰੋ।
ਤੁਸੀਂ ਚੁਕੋ ਬੀੜਾ ਉਸਾਰੀ ਦਾ, ਬਹਿਸ਼ੀ-ਨੀਤੀ ਨੂੰ ਛੋੜ ਦਿਓ।
ਕੋਈ ਦਰਦ ਵੰਡਾਓ ਦਰਦੀ ਦਾ, ਮਜ਼ਲੂਮ ਸਤਾਣਾ ਛੋੜ ਦਿਓ।
ਮਿਲ ਬੈਠੋ ਇੱਕ ਪੰਗਤ ਵਿੱਚ, ਦੂਰ ਦਿਲਾਂ 'ਚੋਂ ਵੱਲ-ਛਲ ਕਰੋ।
ਟਕਰਾਅ ਨਿਸ਼ਾਨੀ ਵੈਰਾਂ ਦੀ, ਵੈਰਾਂ 'ਚੋਂ ਦੱਸੋ ਮਿਲਣਾ ਕੀ?
ਗੱਲ ਤੋਰੋ ਅਮਨ-ਅਮਾਨਾਂ ਦੀ, ਝਗੜੇ ਨਾਲ ਸੰਵਰਨਾ ਕੀ?
ਜੜ੍ਹ, ਪੁੱਟੋ ਫਿਰਕੂ ਅਨਸਰ ਦੀ, ਨੇਕੀ ਲਈ ਨਾ ਅੱਜ-ਕੱਲ ਕਰੋ।
ਕੋਈ ਧਰਮ ਬੁਰਾ ਹੈ ਨਹੀਂ ਯਾਰੋ, ਨਾ ਨਫ਼ਰਤ ਕਰਨੀ ਦੱਸਦਾ ਏ।
ਨਾ ਭੇਦ-ਭਾਵ ਉਪਜਾਉਂਦਾ ਹੈ, ਨਾ ਬਦੀਆਂ ਕਰਨਾ ਦੱਸਦਾ ਏ।
ਤੁਸੀਂ ਜੋਤ ਜਗਾ ਕੇ ਅਖੰਡਤਾ ਦੀ, ਨਾਮ ਵਤਨ ਦਾ ਉਜਵਲ ਕਰੋ।
ਗੁਰੂ ਨਾਨਕ, ਈਸਾ, ਮਹੁੰਮਦ ਨੇ ਕੀ ਯਾਰੋ ਇਹੀਓ ਦੱਸਿਆ ਏ।
ਬੁੱਧ, ਕ੍ਰਿਸ਼ਨ ਮਹਾਂਬੀਰ ਦੀ ਕੀ ਯਾਰੋ ਇਹੀਓ ਸਿਖਿਆ ਏ।
ਰਾਹ ਚੱਲ ਕੇ ਕੰਵਲ ਸਚਾਈ ਦੇ, ਮੰਜ਼ਿਲ ਅਪਣੀ ਸਫਲ ਕਰੋ।

±±±±

ਜਸਪਾਲ ਸਿੰਘ ਕੰਵਲ
8968968397

### ਰਿਵਾਜ਼ ਨਾਮਦਾਨ ਦਾ

ਡੇਗ ਦਿੱਤਾ ਆਤਮਿਕ ਮਿਆਰ ਇਨਸਾਨ ਦਾ,
ਪਾਇਆ ਭੈੜੇ ਸਾਧਾਂ ਨੇ ਰਿਵਾਜ਼ ਨਾਮਦਾਨ ਦਾ।
ਸਵਰਗਾਂ ਤੋਂ ਸੋਹਣੇ ਇੰਨ੍ਹਾਂ ਡੇਰੇ ਨੇ ਬਣਾ ਲਏ,
ਆਲੀਸ਼ਾਨ ਭੋਰਿਆਂ 'ਚ ਏ.ਸੀ ਲਗਵਾ ਲਏ।
ਅੰਦਰ ਭੰਡਾਰਾ ਏ ਦੋ ਨੰਬਰੀ ਸਮਾਨ ਦਾ।
ਪਾਇਆ ਭੈੜੇ ਸਾਧਾਂ ........................
ਡੇਰਿਆਂ ਨੂੰ ਚੱਲੇ ਮਨੋਰੋਗੀਆਂ ਦੇ ਵੱਗ ਨੇ।
ਚਰਿੱਤਰਹੀਣ, ਅਮਲੀ, ਗੁੰਡੇ ਤੇ ਲਾਈ ਲੱਗ ਨੇ।
ਸਾਰਿਆਂ ਤੋਂ ਮੂਹਰੇ ਬੰਦਾ ਘਟੀਆ ਜਹਾਨ ਦਾ।
ਪਾਇਆ ਭੈੜੇ ਸਾਧਾਂ ........................
ਅਣਖਾਂ, ਜਮੀਰਾਂ ਉਨ੍ਹਾਂ ਲੋਕਾਂ ਦੀਆਂ ਮਰੀਆਂ।
ਧੀਆਂ, ਭੈਣਾਂ ਡੇਰਿਆਂ ਹਵਾਲੇ ਜਿੰਨ੍ਹਾਂ ਕਰੀਆਂ।
ਮੰਨਦੇ ਨਾ ਖ਼ਦਸ਼ਾ ਭੋਰਾ ਵੀ ਅਪਮਾਨ ਦਾ।
ਪਾਇਆ ਭੈੜੇ ਸਾਧਾਂ ........................
ਸ਼ਾਤਿਰ ਦਿਮਾਗਾਂ ਪਿਆ ਤਹਿੱਲਕਾ ਮਚਾਇਆ ਏ।

ਭਾਈ ਨਾਲ ਭਾਈ ਇੰਨ੍ਹਾਂ ਸਾਧਾਂ ਨੇ ਲੜਾਇਆ ਏ।
ਕੰਨਾਂ ਵਿੱਚ ਘੋਲ ਜ਼ਹਿਰ ਅਪਣੀ ਜ਼ੁਬਾਨ ਦਾ।
ਪਾਇਆ ਭੈੜੇ ਸਾਧਾਂ ........................
ਵੇਖੋ ਬੇਵਕੂਫ ਬੰਦੇ ਬੰਦਿਆਂ ਨੂੰ ਪੂਜਦੇ।
ਨਿੰਕਲੇ ਜਨਾਜ਼ੇ ਨੇ ਇੰਨ੍ਹਾਂ ਦੀ ਸੂਝਬੂਝ ਦੇ।
ਦਰਜ਼ਾ ਬਹਿਰੂਪੀਆਂ ਨੂੰ ਦਿੰਦੇ ਭਗਵਾਨ ਦਾ।
ਪਾਇਆ ਭੈੜੇ ਸਾਧਾਂ ........................
ਜ਼ਰਜ਼ਰ ਬੇੜੀਆਂ 'ਚ ਪੈਰ ਛੱਡੋ ਧਰਨਾ।
ਸ਼ਬਦ ਗੁਰੂ ਦੇ ਲੜ ਲੱਗੋ ਜੇ ਹੈ ਤਰਨਾ।
ਆਖਣਾ ਤੁਹਾਨੂੰ ਇਹੋ ਬਗਲੀ ਦੇ ਸ਼ਾਨ ਦਾ।
ਪਾਇਆ ਭੈੜੇ ਸਾਧਾਂ ........................

++++

*ਹਰਬੰਸ ਸਿੰਘ ਸ਼ਾਨ*
*9878573068*

## *ਗੀਤ*

ਮੈਨੂੰ ਰੱਬ ਨੇ ਬਣਾਇਆ ਏ ਜੇ ਧੀ ਬਾਬਲਾ।
ਮੇਰਾ ਇਹਦੇ 'ਚ ਕਸੂਰ ਦੱਸ ਕੀ ਬਾਬਲਾ।
ਰੋਜ਼ ਮੰਦਰਾਂ 'ਚ ਜਾਵੇਂ, ਘਰ ਪਾਠ ਵੀ ਰਖਾਵੇਂ।
ਮੱਥਾ ਸਾਧੂਆਂ ਨੂੰ ਟੇਕੇਂ, ਜਾਕੇ ਗੰਗਾ ਵੀ ਨਹਾਵੇਂ।
ਇਹਨਾਂ ਤੀਰਥਾਂ ਤੋਂ ਸਿੱਖਿਆ ਤੂੰ ਕੀ ਬਾਬਲਾ।
ਮੈਨੂੰ ਰੱਬ ਨੇ ਬਣਾਇਆ ਏ ਜੇ ਧੀ ਬਾਬਲਾ।
ਮੇਰਾ ਇਹਦੇ 'ਚ ਕਸੂਰ ਦੱਸ ਕੀ ਬਾਬਲਾ।
ਲੈਕੇ ਡਾਕਟਰ ਦੇ ਜਾਵੇਂ ਮਾਂ ਦਾ ਟੈਸਟ ਕਰਵਾਵੇਂ।
ਪਤਾ ਲੱਗੇ ਜੇ ਹੈ ਕੁੜੀ ਕੁੱਖ ਵਿੱਚ ਮਰਵਾਵੇਂ।
ਤੇਰੀ ਸੋਚ ਤਾਈਂ ਹੋ ਗਿਆ ਏ ਕੀ ਬਾਬਲਾ।
ਮੈਨੂੰ ਰੱਬ ਨੇ ਬਣਾਇਆ ਏ ਜੇ ਧੀ ਬਾਬਲਾ।
ਮੇਰਾ ਇਹਦੇ 'ਚ ਕਸੂਰ ਦੱਸ ਕੀ ਬਾਬਲਾ।
ਇਹਦੀ ਕੁੱਖ 'ਚ ਹੈ ਕੁੜੀ ਕਹਿੰਦੇ ਜ਼ਹਿਰ ਦੀ ਏ ਪੁੜੀ।
ਦਿਲ ਖਾਏ ਡੱਕੋ ਡੋਲੇ, ਮਾਂ ਬੋਲੇ ਤਾਂ ਕੀ ਬੋਲੇ।
ਤੈਥੋਂ ਡਰਦੀ ਨੇ ਹੋਂਠ ਲਏ ਨੇ ਸੀ ਬਾਬਲਾ।
ਮੈਨੂੰ ਰੱਬ ਨੇ ਬਣਾਇਆ ਏ ਜੇ ਧੀ ਬਾਬਲਾ।
ਮੇਰਾ ਇਹਦੇ 'ਚ ਕਸੂਰ ਦੱਸ ਕੀ ਬਾਬਲਾ।
ਗੁਰੂ ਨਾਨਕ ਦੀ ਬਾਣੀ ਜੇ ਤੂੰ ਦਿਲ 'ਚ ਵਸਾਣੀ।
ਕਰ ਧੀਆਂ ਨੂੰ ਵੀ ਪਿਆਰ ਸਾਨੂੰ ਜੀਂਦਿਆਂ ਨਾ ਮਾਰ।
ਸਾਡਾ ਕੰਜਕਾਂ ਦਾ ਖ਼ੂੰਨ ਤਾਂ ਨ ਪੀ ਬਾਬਲਾ।
ਮੈਨੂੰ ਰੱਬ ਨੇ ਬਣਾਇਆ ਏ ਜੇ ਧੀ ਬਾਬਲਾ।
ਮੇਰਾ ਇਹਦੇ 'ਚ ਕਸੂਰ ਦੱਸ ਕੀ ਬਾਬਲਾ।
ਤੇਰਾ ਸਿਰ ਉੱਚਾ ਹੋਊ ਮੈਂ ਵੀ ਕੰਮ ਉਹ ਕਰਾਂਗੀ।
ਮੈਂ ਵੀ ਅਣਖਾਂ ਦਾ ਤਾਜ ਤੇਰੇ ਸਿਰ ਤੇ ਧਰਾਂਗੀ।
ਮੈਨੂੰ ਆਖੇਂਗਾ ਤੂੰ ਮਾਈ ਭਾਗੋ ਹੀ ਬਾਬਲਾ।
ਮੈਨੂੰ ਰੱਬ ਨੇ ਬਣਾਇਆ ਏ ਜੇ ਧੀ ਬਾਬਲਾ।
ਮੇਰਾ ਇਹਦੇ 'ਚ ਕਸੂਰ ਦੱਸ ਕੀ ਬਾਬਲਾ।

++++

*ਸਰਦਾਰ ਪੰਛੀ*
*9417091668*

## *ਬਾਬੇ*

ਖ਼ੁਦ ਜ਼ਿੰਦਗੀ ਜਿਉਣ ਦਾ ਨਾ ਜਾਣਦੇ ਕੋਈ ਵੱਲ,
ਕਿੰਝ ਹੋਰਾਂ ਵਾਲੇ ਮਸਲੇ ਉਹ ਕਰਨਗੇ ਹੱਲ,
ਜਿਨ੍ਹਾਂ ਦੀਆਂ ਬੁਕੱਲਾਂ 'ਚ ਹਨੇਰ, ਫਿਰਨ ਪ੍ਰਭਾਤ ਵੰਡਦੇ....
ਬਾਬੇ ਨਸ਼ਿਆਂ 'ਤੇ ਭਰਮਾਂ ਦੀ ਦਾਤ ਵੰਡਦੇ....

ਫੇਰਨ ਹੱਥਾਂ ਵਿੱਚ ਮਾਲਾ ਪਿੰਡੇ ਮਲਣ ਭਭੂਤੀਆਂ,
ਲੋਕਾਈ ਭਰਮਾਂ 'ਚ ਪਾਉਣ ਚਾਲਾਂ ਚੱਲਣ ਕਸੂਤੀਆਂ,
ਮੁੰਡਾ ਜੰਮਣ ਦੀ ਪੁੜੀ ਨੇ ਸੌਗਾਤ ਵੰਡਦੇ...
ਬਾਬੇ ਨਸ਼ਿਆਂ 'ਤੇ ਭਰਮਾਂ ਦੀ.........

ਸਿਰੇ ਦੇ ਨਸ਼ੱਈ ਡੇਰਿਆਂ 'ਚ ਸੇਵਾਦਾਰ ਰੱਖੇ ਨੇ,
ਪੰਜ-ਸੱਤ ਚੇਲੀਆਂ ਤੇ ਨਾਲੇ ਪਹਿਰੇਦਾਰ ਰੱਖੇ ਨੇ,
ਛੱਡੋ ਮੌਤ ਵਾਲਾ ਡਰ, ਬੋਲ ਅਗਿਆਤ ਵੰਡਦੇ...
ਬਾਬੇ ਨਸ਼ਿਆਂ 'ਤੇ ਭਰਮਾਂ ਦੀ.........

ਆਉਣ ਪਿੰਡਾਂ ਦੀਆਂ ਬੁੜੀਆਂ ਵੀ ਬੰਨ੍ਹ-ਬੰਨ੍ਹ ਟੋਲੀਆਂ,

ਸੋਹਲੇ ਬਾਬਾ ਜੀ ਦੇ ਗਾਉਣ, ਬਣ ਖੇਡਦੀਆਂ ਡੋਲੀਆਂ,
ਸਰੂਰ ਵਿੱਚ ਆ ਕੇ ਚਿਮਟੇ ਦੇ ਨਾਲ ਚੰਡਦੇ.....
ਬਾਬੇ ਨਸ਼ਿਆਂ 'ਤੇ ਭਰਮਾਂ ਦੀ.........

ਪੰਜਾਬ ਵਿੱਚ ਸੁਰ ਬੜੀ ਉੱਚੀ ਭਰਮਾਂ ਦੇ ਰਾਗ ਦੀ,
ਜਸਪਿੰਦਰ ਤਰਕ ਵਾਲੀ ਸਾਡੀ ਕਾਹਤੋਂ ਸੋਚ ਨਹੀਂਓਂ ਜਾਗਦੀ,
ਆਖਰ ਕਦੋਂ ਤੱਕ ਰਹਿਣਗੇ ਪਾਖੰਡੀ ਨਾਗ ਵਾਂਗ ਡੰਗਦੇ...
ਬਾਬੇ ਨਸ਼ਿਆਂ 'ਤੇ ਭਰਮਾਂ ਦੀ.........



*ਜਸਪਿੰਦਰ ਸਿੰਘ ਬਦੇਸ਼ਾਂ*
*9888621205*

## *ਅਜੋਕਾ ਸਿੱਖ ਜਿਸ ਨੂੰ ਇੱਕ ਤੇ ਵਿਸ਼ਵਾਸ਼ ਹੀ ਨਹੀ*

ਸੁੱਖ ਹੀ ਸੁੱਖ ਸਭ ਮੰਗਦੇ ਨੇ ਨਾ ਮਾਇਆ ਮੰਗਣੋਂ ਸੰਗਦੇ ਨੇ,
ਪੁੱਤਰ ਵੀ ਤਾਂ ਚਾਹੀਦੇ, ਹੋਰ ਬੜਾ ਕੁਛ ਚਾਹੁੰਦੇ ਆਂ,
ਸਾਡਾ ਇੱਕ ਬਾਬੇ ਨਾਲ ਸਰਦਾ ਨਹੀਂ,
ਅਸੀਂ ਕਈ ਬਾਬਿਆਂ ਨੂੰ ਧਿਆਉਂਦੇ ਆਂ।

ਅੰਮ੍ਰਿਤ ਵੀ ਭਾਵੇਂ ਛਕਿਆ ਹੈ, ਬਿਆਸ ਵੀ ਅਕਸਰ ਜਾਈਦਾ।
ਸਰਸੇ ਦਾ ਡੇਰਾ ਭੁੱਲਦਾ ਨਹੀਂ, ਜਿਥੇ ਉੱਚੀ ਨਾਹਰਾ ਲਾਈਦਾ।
ਅਸੀਂ ਨੂਰਮਹਿਲ ਵੀ ਜਾਂਦੇ ਹਾਂ, ਜੋਤ ਦੇ ਦਰਸ਼ਨ ਪਾਂਦੇ ਹਾਂ।
ਨਿਰੰਕਾਰੀਆਂ ਨੂੰ ਵੀ ਮੰਨਦੇ ਹਾਂ, ਤਲੀਆਂ ਚੋਂ ਰੱਬ ਤਕਾਉਂਦੇ ਆਂ।
ਸਾਡਾ ਇੱਕ ਬਾਬੇ ਨਾਲ ਸਰਦਾ ਨਹੀਂ,
ਅਸੀਂ ਕਈ ਬਾਬਿਆਂ ਨੂੰ ਧਿਆਉਂਦੇ ਆਂ।

ਚੱਕ ਪੱਖੀ ਬੜਾ ਮਸ਼ਹੂਰ ਬਾਬਾ, ਜਿੱਥੇ ਵੀਰਵਾਰ ਨੂੰ ਜਾਈਦਾ।
ਸਿੰਘੇ ਵੀ ਬਾਬੇ ਤਕੜੇ ਨੇ, ਹਰ ਇੱਕ ਨੂੰ ਸੀਸ ਨਿਵਾਈਦਾ।
ਸੇਖ ਫੱਤੇ ਵੀ ਜਾਂਦੇ ਹਾਂ, ਮੱਥਾ ਟੇਕਕੇ ਖੀਰ ਚੜ੍ਹਾਂਦੇ ਹਾਂ।
ਕਦੇ ਚਰਾਗ ਜਗਾਈਦੇ, ਸਰਵਰ ਦਾ ਰੋਟ ਪਕਾਉਂਦੇ ਹਾਂ।
ਸਾਡਾ ਇੱਕ ਬਾਬੇ ਨਾਲ ਸਰਦਾ ਨਹੀਂ,
ਅਸੀਂ ਕਈ ਬਾਬਿਆਂ ਨੂੰ ਧਿਆਉਂਦੇ ਆਂ।

ਕਈਆਂ ਤੋਂ ਪੁੱਛ ਕਢਾਈਦੀ, ਕਈਆਂ ਤੋਂ ਤਵੀਤ ਲਿਖਾਈਦੇ।
ਮਾਤਾ ਨੂੰ ਵੀ ਪੂਜੀ ਦਾ, ਜਗਰਾਤੇ ਵੀ ਕਰਵਾਈਦੇ।
ਥੇਈ ਵੀ ਅਸੀਂ ਰੱਖਦੇ ਹਾਂ, ਚੌਂਦੇਂ ਨੂੰ ਮਿੱਟੀ ਕੱਢਦੇ ਹਾਂ।
ਸਾਡੇ ਖੇਤ ਬਥੂਆ ਬਣਿਆ ਏ, ਉਥੇ ਕੱਚੀ ਲੱਸੀ ਪਾਉਂਦੇ ਹਾਂ।
ਸਾਡਾ ਇੱਕ ਬਾਬੇ ਨਾਲ ਸਰਦਾ ਨਹੀਂ,
ਅਸੀਂ ਕਈ ਬਾਬਿਆਂ ਨੂੰ ਧਿਆਉਂਦੇ ਆਂ।

ਮੜ੍ਹੀਆਂ ਤੇ ਪਾਠ ਰਖਾਉਂਦੇ ਹਾਂ, ਸ਼ਰਾਬ ਦਾ ਲੰਗਰ ਲਾਈਦਾ।
ਅਸੀਂ ਕਿਸੇ ਤੋਂ ਕੀ ਲੈਣਾਂ, ਬੱਸ ਆਪਣਾ ਮੰਨ ਪਰਚਾਈਦਾ।
ਅਸੀਂ ਧੌਲੀਧਾਰ ਵੀ ਜਾਂਦੇ ਹਾਂ, ਭੂਤ ਪ੍ਰੇਤ ਭਜਾਂਦੇ ਹਾਂ।
ਕੋਈ ਜਿੱਥੇ ਵੀ ਦੱਸ ਪਾਉਂਦਾ ਹੈ, ਉੱਥੇ ਹੀ ਨੱਕ ਰਗੜਾਉਂਦੇ ਹਾਂ।
ਸਾਡਾ ਇੱਕ ਬਾਬੇ ਨਾਲ ਸਰਦਾ ਨਹੀਂ,
ਅਸੀਂ ਕਈ ਬਾਬਿਆਂ ਨੂੰ ਧਿਆਉਂਦੇ ਆਂ।

ਮਾਇਆ ਤਾਂ ਫਜ਼ੂਲ ਲੁਟਾਈਦੀ,
ਨਾਲੇ ਸਿਹਤ ਦਾ ਭੱਠਾ ਬਹੁੰਦੇ ਹਾਂ।
ਨਸ਼ਿਆਂ ਦੇ ਹੋ ਗੁਲਾਮ ਅਸੀਂ,
ਐਵੇਂ ਘਰ ਨੂੰ ਨਰਕ ਬਣਾਉਂਦੇ ਹਾਂ।
ਬਾਬੇ ਸਾਨੂੰ ਲੁੱਟਦੇ ਨੇ ਨਾਲੇ ਠੱਗਦੇ ਤੇ ਨਾਲੇ ਕੁੱਟਦੇ ਨੇ।
ਫਿਰ ਵੀ ਕਮਲੇ ਬਣ ਬਣਕੇ ਅਸੀਂ ਆਪਣਾ ਆਪ ਗਵਾਉਂਦੇ ਹਾਂ।
ਸਾਡਾ ਇੱਕ ਬਾਬੇ ਨਾਲ ਸਰਦਾ ਨਹੀਂ,
ਅਸੀਂ ਕਈ ਬਾਬਿਆਂ ਨੂੰ ਧਿਆਉਂਦੇ ਆਂ।

ਵਹਿਮਾਂ ਭਰਮਾਂ ਨੂੰ ਛੱਡਕੇ ਤੇ ਜੇ ਇੱਕ ਦੇ ਹੀ ਹੋ ਜਾਓਗੇ।
ਹੁਣ ਫੜ੍ਹਕੇ ਲੜ ਗੁਰਬਾਣੀ ਦਾ ਫਿਰ ਜਾਚਕ ਬਖ਼ਸ਼ੇ ਜਾਓਗੇ।
ਐਵੇਂ ਦਰ ਦਰ ਭੱਟਕੋ ਨਾ, ਅੱਧ ਵਿਚਾਲੇ ਲਟਕੋ ਨਾ।
ਜੋ ਹੋਣੈਂ ਉਹ ਤਾਂ ਹੋ ਜਾਣੈਂ, ਸ਼ਰੀਕ ਰੱਬ ਦੇ ਕਿਉਂ ਅਖਵਾਉਂਦੇ ਹਾਂ।
ਸਾਡਾ ਇੱਕ ਬਾਬੇ ਨਾਲ ਸਰਦਾ ਨਹੀਂ,
ਅਸੀਂ ਕਈ ਬਾਬਿਆਂ ਨੂੰ ਧਿਆਉਂਦੇ ਆਂ।



*ਸੁਖਦੇਵ ਸਿੰਘ ਜਾਚਕ*
*9464005685*

ਲੜੀਵਾਰ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

ਪਿਛਲੇ ਅੰਕ ਤੋਂ ਅੱਗੇ

ਸੱਚੇ ਨਾਮ ਬਿਨਾਂ ਆਪ ਨੂੰ ਕਾਹਦੀ ਪ੍ਰਵਾਹ ਹੈ, ਇਹ ਉਸ ਖੁਦਾ ਦੇ ਭਾਣੇ ਵਿੱਚ ਹੀ ਅਜੇਹੀ ਅਵਸਥਾ ਬਣਦੀ ਹੈ, ਤਾਂ ਹੀ ਉਸ ਦੇ ਰੰਗਾਂ ਵਿੱਚ ਹੱਸਣਾ ਉਸ ਦੇ ਰੰਗਾਂ ਵਿੱਚ ਰੋਣਾ ਆਉਂਦਾ ਹੈ। ਸੋ ਆਪ ਕਿਸੇ ਫਿਕਰ ਵਿੱਚ ਨਾ ਪਵੋ ਆਪ ਜੀ ਨੂੰ ਕਿਸੇ ਦਾ ਭੈ ਤੇ ਡਰ ਨਹੀਂ ਵਿਆਪੇਗਾ। ਇਤਨੇ ਵਿੱਚ ਪੀਰ ਜੀ ਨੇ ਅੱਖਾਂ ਪੂੰਝ ਕੇ ਸਤਿ ਕਰਤਾਰ (ਜੋ ਪੀਰ ਭੀਖਣ ਜੀ ਤੋਂ ਗੁਰ ਨਾਨਕ ਦਾ ਸੁਣ ਰਖਿਆ ਸੀ।) ਕਿਹਾ। ਹਜ਼ੂਰ ਨੇ ਸਤਿ ਕਰਤਾਰ ਕਹਿ ਉੱਤਰ ਦਿੱਤਾ। ਸਾਈਂ ਜੀ ਨੇ ਇਸ ਤਰ੍ਹਾਂ ਕਹਿਣਾ ਸ਼ੁਰੂ ਕੀਤਾ।

ਭਾਵੇਂ ਆਪ ਮੇਰੇ ਨਾਲੋਂ ਉਮਰਾ ਵਿੱਚ ਛੋਟੇ ਹੋ ਪਰ ਮੈਂ ਰੋਹਾਨੀਅਤ ਵਿੱਚ ਆਪ ਨੂੰ ਵਡਾ ਸਮਝਦਾ ਹਾਂ, ਮੈਨੂੰ ਇਹ ਅਨੀਆਲੇ ਤੀਰ ਵੱਜੇ ਸਨ। ਜਿਨ੍ਹਾਂ ਨੇ ਮੇਰੀ ਸੁਧ ਬੁਧ ਭੁਲਾ ਦਿਤੀ ਸੀ। ਹੁਣ ਆਪ ਜੀ ਦੇ ਪਿਆਰ ਨਾਲ ਜਾਨ ਵਿੱਚ ਜਾਨ ਆਈ ਹੈ, ਹੁਣ ਮੈਂ ਆਪਣੇ ਕੁਝ ਸ਼ੰਕੇ ਨਿਵਰਤ ਕਰਨ ਲਈ ਕੁਝ ਸਵਾਲ ਆਪ ਦੇ ਸਾਹਮਣੇ ਰਖਦਾ ਹਾਂ ਤੇ ਆਸ ਕਰਦਾ ਹਾਂ ਕਿ ਮੇਰੇ ਸ਼ੰਕੇ ਦੂਰ ਕਰਨ ਲਈ ਆਪ ਠੀਕ ਉੱਤਰ ਦੇ ਕੇ ਮੈਨੂੰ ਨਿਵਾਜੋਗੇ।

ਸਵਾਲ:- ਕੀ ਆਪ ਰੱਬ ਨੂੰ ਕਿਸ ਸ਼ਕਲ ਵਿੱਚ ਮੰਨਦੇ ਹੋ?

ਉੱਤਰ:- 1- ਜਾਗਤ ਜੋਤ ਜਗੇ ਨਿਸ ਬਾਸਰ, ਏਕ ਬਿਨਾ ਮਨ ਨੈਕ ਨਾ ਆਨੈ।

2- ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ।

3- ਤੀਰਥ ਦਾਨ ਦਯਾ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ।

4- ਪੂਰਨ ਜੋਤਿ ਜਗੇ ਘਟ ਮੈਂ ਤਬ ਖਾਲਸ ਤਾਹਿ ਨਖਾਲਸ ਜਾਨੈ।

(ਗੁਰੂ ਗੋਬਿੰਦ ਸਿੰਘ)

ਸਵਾਲ:- ਮਖਲੂਕਾਤ ਬਾਰੇ ਆਪ ਦੇ ਕੀ ਵੀਚਾਰ ਹਨ?

ਉੱਤਰ:- ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,
ਨਿਆਰੇ ਨਿਆਰੇ ਹੋਇ ਕੈ ਫੇਰਿ ਆਗ ਮੈ ਮਿਲਾਹਗੇ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗੇ॥
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਗੇ॥
ਤੈਸੇ ਬਿਸਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਗੇ॥

ਸਵਾਲ:- ਨਿਮਾਜ਼ ਤੇ ਪੂਜਾ ਵਿੱਚ ਕੀ ਫਰਕ ਹੈ?

ਉੱਤਰ:- ਦੇਹੁਰਾ ਔ ਮਸੀਤ ਓਹੀ ਪੂਜਾ ਔ ਨਿਮਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਭਰਮਾਉ ਹੈ॥
ਦੇਵਤਾ ਅਦੇਵ ਜਛ ਗੰਧਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,
ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ॥
ਅੱਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥

ਪੀਰ ਬੁਧੂ ਸ਼ਾਹ ਦੀ ਨਿਸ਼ਾ ਹੋ ਗਈ। ਗੁਰ ਨਾਨਕ ਸਾਹਿਬ ਤੋਂ ਲੈਕੇ ਨਾਵੇਂ ਗੁਰੂ ਤੇਗ ਬਹਾਦਰ ਤਕ ਤਾਂ ਪੀਰ ਭੀਖਣ ਜੀ ਪਾਸੋਂ ਸੁਣ ਹੀ ਚੁੱਕੇ ਸਨ। ਕਿ ਸਾਰੇ ਗੁਰੂਆਂ ਨੇ ਬਗੈਰ ਕਿਸੇ ਵਿਤਕਰੇ ਦੇ ਹਿੰਦੂ ਮੁਸਲਮਾਨਾਂ ਆਸ ਕਰਕੇ ਪੀਰਾਂ, ਫਕੀਰਾਂ, ਹਾਜੀਆਂ, ਕਾਜੀਆਂ, ਮੌਲਵੀਆਂ, ਵਲੀਆਂ, ਸ਼ਹੀਆ, ਸੁਨੀਆ, ਆਦਿ ਨਾਲ ਪਿਆਰ ਪੀਂਘਾਂ ਪਾਈਆਂ ਸਨ "ਏਕ ਪਿਤਾ ਏਕਸ ਕੇ ਹਮ ਬਾਰਕ" ਅਨੁਸਾਰ ਭਰਾ ਭਰਾ ਦਾ ਪਿਆਰ ਸਾਂਝਾ ਕੀਤਾ। ਹੁਣ ਜਦ ਆਪ ਸ੍ਰੀ ਗੁਰੂ ਗੋਬਿੰਦ ਰਾਇ ਨਾਲ ਵਿਚਾਰ ਵਟਾਂਦਰਾ ਕਰਕੇ ਏਕਤਾ ਦੀ ਤਕੜੀ ਤੇ ਤੋਲ ਚੁਕੇ ਹਨ। ਤਾਂ ਆਪ ਹਮੇਸ਼ਾਂ ਲਈ ਗੁਰੂ ਜੀ ਦੇ ਹੋ ਗਏ। ਤੇ ਉਨ੍ਹਾਂ ਉਪਰ ਪੂਰੀ ਸ਼ਰਧਾ ਵਾਲੇ ਪਾਤਰ ਬਣ ਗਏ।

ਪਉਂਟੇ ਤੋਂ ਸਢੌਰਾ ਕੋਈ ਦੂਰ ਤਾਂ ਹੈ ਨਹੀਂ ਸੀ। ਇਸ ਲਈ ਪੀਰ ਜੀ ਕਦੇ ਕਦੇ ਸਤਿਸੰਗ ਕਰਨ ਲਈ ਸਢੌਰੇ ਤੋਂ ਪਾਉਂਟੇ ਆ ਹੀ ਜਾਂਦੇ ਸਨ। ਇਸ ਤਰ੍ਹਾਂ ਦਿਨੋ ਦਿਨ ਪ੍ਰੇਮ ਵਧਦਾ ਹੀ ਗਿਆ। ਇਕ ਦੂਜੇ ਦੇ ਪੂਰੇ ਵਿਸ਼ਵਾਸੀ ਹੋ ਗਏ।



# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

## ਗੁਰੂ ਜੀ ਦਾ ਚਮਕੌਰ ਛੱਡ ਕੇ ਮਾਛੀਵਾੜੇ ਜਾਣਾ

### ਆਲਮਗੀਰ ਪੁੱਜਣਾ

53- ਮਾਛੀਵਾੜਿਓਂ ਹੋਇ ਰਵਾਨਾ,
ਪਿੰਡ ਘੁਲਾਲ ਪਹੁੰਚ 'ਗੇ ਸਾਰੇ।
ਲੱਲਾਂ, ਕਨੇਚ, ਸਾਹਨੇਵਾਲ ਹੋ ਕੇ,
ਕੀਤੇ ਆਲਮਗੀਰ ਉਤਾਰੇ।
ਪੁੱਤਰਾਂ ਨਾਲ ਨਿਗਾਹੀਆ ਆਇਆ,
ਘੋੜਾ ਭੇਟ ਗੁਰੂ ਨੂੰ ਕੀਤਾ।
ਹੋਇ ਸਵਾਰ ਤੁਰੰਗ 'ਤੇ ਟੁਰ ਪਏ,
ਮੋਹੀ ਹੇਰਾਂ ਵੱਲ ਸਿਧਾਰੇ।

### ਰਾਇ ਕੱਲੇ ਦਾ ਮਿਲਣਾ

54- ਸਹਰ ਹੁੰਦਿਆਂ ਟੁਰ ਹੇਰਾਂ ਤੋਂ,
ਡੇਰਾ ਸੀਲੋਆਣੀ ਲਾਇਆ।
ਰਾਇ ਕੱਲਾ ਰਾਏ ਕੋਟ ਤੋਂ,
ਦਰਸ਼ਨ ਕਰਨ ਸਾਹਿਬ ਦੇ ਆਇਆ।
ਆਦਰ ਨਾਲ ਗੁਰਾਂ ਨੂੰ ਲੈ ਕੇ,
ਜਾ ਪਹੁੰਚਾ ਪਿੰਡ ਜੱਟਪੁਰੇ।
ਮੇਜ਼ਬਾਨ ਬਣ ਟਹਿਲ ਕਮਾਉਂਦਾ,
ਸਾਹਿਬਾਂ ਵੀ ਸਭ ਹਾਲ ਸੁਣਾਇਆ।

### ਰਾਏ ਕੱਲੇ ਦੀ ਉਦਾਸੀ

55- ਸੁਣ ਕੇ ਹਾਲ ਗੁਰੂ ਤੋਂ ਸਾਰਾ,
ਰੋਇਆ ਕੱਲਾ ਜ਼ਾਰੋ-ਜ਼ਾਰੀ।
ਇਹ ਕੀ ਕੀਤਾ ਸਤਿਗੁਰ ਮੇਰੇ,
ਕੇਹੀ ਖੇਡੀ ਖੇਡ ਨਿਆਰੀ।
ਹੋਏ ਫ਼ਕੀਰ ਲੁਟਾ ਕੇ ਸਭ ਕੁਝ,
ਇਹ ਕੇਹਾ ਇਨਸਾਫ ਹੈ ਉਸਦਾ।
ਭੇਖਾਰੀ ਤੋਂ ਰਾਜ ਕਰਾਉਂਦਾ,
ਬਾਦਸ਼ਾਹਾਂ ਨੂੰ ਕਰੇ ਭਿਖਾਰੀ।

### ਫ਼ੁਰਮਾਨ- ਗੁਰੂ ਜੀ

56- ਹਾਂ ਭਾਈ, ਇਹ ਭਾਣਾ ਉਸਦਾ,
ਹਰ ਪਲ ਮੀਠਾ ਕਰ ਕੇ ਮਾਨਹਿ।
ਹਰ ਇੱਕ ਦਾਤ ਉਸ ਦਾਤੇ ਦੀ,
ਉਸ ਦਾ ਹੁਕਮ ਭਲਾ ਕਰ ਜਾਣਹਿ।
ਆਪੇ ਜੋੜ ਵਿਛੋੜੇ ਆਪੇ,
ਇਹੋ ਹੈ ਉਸ ਦੀ ਵਡਿਆਈ।
ਸ਼ਿਕਵਾ ਕਿਉਂ ਕਰੇ ਕੋਈ ਉਸ 'ਤੇ,
ਸਭ ਕੁਝ ਚੰਗਾ ਉਸ ਦੇ ਭਾਣਹਿ।

### ਕੋਈ ਬੰਦਾ ਸਰਹਿੰਦ ਭੇਜਣ ਵਾਸਤੇ ਕਹਿਣਾ

57- ਜੋ ਬੀਤ ਗਿਆ ਅਤੀਤ ਭਇਆ,
ਹੁਣ ਉਸਦੇ ਪਿੱਛੇ ਕੀ ਜਾਣਾ।
ਬੰਦਾ ਇਕ ਸਰਹਿੰਦ ਭੇਜਣਾ,

ਹੋਵੇ ਸੁਘੜ ਅਤੇ ਸਿਆਣਾ।
ਪਤਾ ਲਿਆਵੇ ਜਾਇ ਉਥੋਂ,
ਸਰਸਾ ਤੋਂ ਵਿਛੜੇ ਜੀਆਂ ਦਾ।
ਸੂਬੇ ਦੇ ਹੱਥ ਲੱਗ ਗਏ ਜੇਕਰ,
ਬੀਤ ਜਾਏਗਾ ਅਗਲਾ ਭਾਣਾ।

## *ਕੱਲੇ ਵਲੋਂ ਨੂਰੇ ਮਾਹੀ ਨੂੰ ਸਰਹਿੰਦ ਭੇਜਣਾ*

58- ਪਹੁ ਫੁੱਟੀ ਤੋਂ ਪਹਿਲੇ ਪਹਿਲੇ,
ਕੀਤਾ ਨੂਰਾ ਮਾਹੀ ਰਵਾਨਾ।
ਕੀਤੀ ਸਖ਼ਤ ਤਾਕੀਦ ਕੱਲੇ ਨੇ,
ਇਕ ਪਲ ਵੀ ਨਾ ਵਕਤ ਗਵਾਣਾ।
ਜਾਏ ਘਰੇ ਹਮਸ਼ੀਰਾ ਦੇ ਤੂੰ,
ਕਰ ਲਈਂ ਆਪਣਾ ਰੈਣ-ਬਸੇਰਾ।
ਇਕ ਇਕ ਗੱਲ ਦਾ ਭੇਦ ਖੋਲ੍ਹ ਕੇ,
ਕੱਲ੍ਹ ਤਕ ਮੁੜ ਕੇ ਵਾਪਿਸ ਆਣਾ।

## *ਨੂਰੇ ਮਾਹੀ ਦਾ ਸਰਹਿੰਦ ਲਈ ਰਵਾਨਾ ਹੋਣਾ*

59 ਮੰਨ ਹੁਕਮ ਦਸਮੇਸ਼ ਪਿਤਾ ਦਾ,
ਨੂਰੇ ਮਾਹੀ ਪਾਏ ਚਾਲੇ।
ਬਦ-ਲਗਾਮ ਹੋ ਭੱਜਾ ਜਾਏ,
ਟੱਪਦਾ ਜੰਗਲ ਨਦੀਆਂ ਨਾਲੇ।
ਪਹੁੰਚ ਗਿਆ ਸਰਹਿੰਦ ਭੈਣ ਘਰ,
ਸੁਣੀ ਦਾਸਤਾਂ ਕਹਿਰ ਭਰੀ।
ਵਾਪਸ ਆ ਕੇ ਫੁੱਟ ਫੁੱਟ ਰੋਇਆ,
ਦੱਸਣ ਲੱਗਾ ਇੰਜ ਹਵਾਲੇ।



*ਸਫਾ 14 ਦਾ ਬਾਕੀ*

ਇਸ ਤਰ੍ਹਾਂ ਉਲਟ ਹਾਲਾਤ ਵਿਚ ਵੀ ਚੜ੍ਹਦੀ ਕਲਾ ਵਿਚ ਰਹਿੰਦਿਆਂ ਸਾਹਮਣਾ ਕਰਨ ਦੀ ਦਾਤ ਸਿਰਫ਼ ਤੇ ਸਿਰਫ਼ ਖਾਲਸੇ ਨੂੰ ਹੀ ਪ੍ਰਾਪਤ ਹੈ।

ਇਸ ਤਰ੍ਹਾਂ ਖਾਲਸਾ ਆਚਾਰ, ਵਿਹਾਰ, ਸਦਾਚਾਰ, ਸੀਲ-ਸੰਜਮ, ਤਿਆਗ, ਕੁਰਬਾਨੀ, ਭਗਤੀ, ਸ਼ਕਤੀ, ਚੜ੍ਹਦੀ ਕਲਾ ਦੇ ਸਦਗੁਣਾਂ ਨਾਲ ਭਰਪੂਰ ਹੈ। ਖਾਲਸੇ ਦੀ ਉਤਪਤੀ ਅਕਾਲ ਪੁਰਖ ਦੇ ਹੁਕਮ ਅਨੁਸਾਰ ਗੁਰੂ ਸਾਹਿਬਾਨ ਤੇ ਹੋਰ ਭਗਤਾਂ ਦੀ ਬਾਣੀ, ਗੁਰੂ ਸਾਹਿਬਾਂ ਦੇ ਉਚੇ ਸੁਚੇ ਕਰਨੀ ਵਾਲੇ ਜੀਵਣ ਉਨ੍ਹਾਂ ਦੀ ਲੰਮੀ ਘਾਲਣਾ ਅਗੰਮੀ ਸੋਚ, ਕ੍ਰਾਂਤੀਕਾਰੀ ਦਾਰਸ਼ਨਿਕ ਸਿਧਾਂਤ ਤ੍ਰੈ ਕਾਲੀ ਦ੍ਰਿਸ਼ਟੀ ਅਤੇ ਬੇ-ਮਿਸਾਲ ਕੁਰਬਾਨੀਆਂ ਵਿਚੋਂ ਹੋਈ ਹੈ।

ਇਸ ਤਰ੍ਹਾਂ ਖਾਲਸੇ ਦੀ ਉਤਪਤੀ ਵਿਚ ਬਹੁਤ ਵਿਸ਼ਾਲ ਪੱਧਰ ਤੇ ਸੰਸਾਰਿਕ ਅਤੇ ਆਤਮਿਕ ਯਤਨ ਲੱਗੇ ਹੋਏ ਹਨ। ਕਿਸੇ ਵੀ ਵਕਤੀ ਜਥੇਬੰਦੀ ਨੂੰ ਕਾਇਮ ਕਰਨ ਲਈ ਇਡਾ ਲੰਮਾ ਚੌੜਾ ਪਿਛੋਕੜ, ਇਤਿਹਾਸ ਅਤੇ ਪਰੰਪਰਾਵਾਂ ਕਾਇਮ ਕਰਨ ਦੀ ਲੋੜ ਨਹੀਂ ਹੁੰਦੀ। ਖਾਲਸਾ ਮਨੁੱਖਤਾ ਦੀ ਸਰਬ ਸਮੇਂ ਲਈ ਅਤੇ ਸਰਬ ਸਥਾਨ ਲਈ ਕੀਮਤੀ ਵਿਰਾਸਤ ਹੈ।

ਮਨੁਖ ਦੀਆਂ ਬਣਾਈਆਂ ਜਥੇਬੰਦੀਆਂ ਅਤੇ ਸਭਾ ਸੁਸਾਇਟੀਆਂ ਵਕਤੀ ਹੋ ਸਕਦੀਆਂ ਹਨ ਪਰ ਖਾਲਸਾ ਅਕਾਲ ਪੁਰਖ ਦੀ ਸਾਜਨਾ ਹੈ, ਇਹ ਵਕਤੀ ਨਹੀਂ ਹੋ ਸਕਦਾ ਕਿਉਂਕਿ ਅਕਾਲ ਪੁਰਖ ਆਪ ਕਾਲ ਤੋਂ ਰਹਿਤ ਹੈ ਤੇ ਉਸ ਦੀ ਰਚਨਾ ਵੀ ਸਦੀਵ ਕਾਲ ਲਈ ਹੁੰਦੀ ਹੈ। ਜੋ ਲੋਕ ਇਸ ਨੂੰ ਵਕਤੀ ਜ਼ਰੂਰਤ ਦੀ ਚੀਜ ਦੱਸ ਕੇ ਇਸਦੀ ਵੱਖਰੀ ਪਛਾਣ ਨੂੰ ਬੇਲੋੜੀ ਆਖ ਰਹੇ ਹਨ ਉਨ੍ਹਾਂ ਦੀ ਇਹ ਬਹੁਤ ਵਡੀ ਭੁੱਲ ਹੈ। ਉਨ੍ਹਾਂ ਦੀ ਇਹ ਸੋਚ ਅਗਿਆਨਤਾ ਜਾਂ ਈਰਖਾ ਦੀ ਉਪਜ ਹੈ

ਅੱਜ ਅਸੀਂ ਖਾਲਸਾਈ ਸਭਿਆਚਾਰ ਤਿਆਗ ਕੇ ਪਦਾਰਥਵਾਦ ਅਤੇ ਪੱਛਮੀ ਸਭਿਆਚਾਰ ਦੀ ਚਕਾ-ਚੌਂਧ ਵਿਚ ਉਲਝ ਕੇ ਰਹਿ ਗਏ ਹਾਂ। ਅੱਜ ਲੋੜ ਹੈ ਪੰਥਕ ਸੰਸਥਾਵਾਂ, ਸਿੱਖ ਸੰਪਰਦਾਵਾਂ, ਸਭਾ ਸੋਸਾਇਟੀਆਂ, ਸਿਆਸੀ ਅਤੇ ਧਾਰਮਿਕ ਆਗੂਆਂ ਨੂੰ ਇੱਕ ਜੁੱਟ ਹੋ ਕੇ ਹੰਭਲਾ ਮਾਰਨ ਦੀ ਤਾਂ ਜੋ ਅਸੀਂ ਆਪਣੀ ਨੌਜਵਾਨ ਪੀੜ੍ਹੀ ਨੂੰ ਸੰਭਾਲ ਸਕੀਏ ਅਤੇ ਸਿੱਖੀ ਸਰੂਪ ਅਤੇ ਕਿਰਦਾਰ ਵਾਲਾ ਬਣਾ ਸਕੀਏ।



99158-05100

# ਭਗਤ ਰਾਮ ਰੰਗਾੜਾ ਵਲੋਂ ਸੰਪਾਦਤ ਕਾਵਿ ਸੰਗ੍ਰਹਿ 'ਅਨਮੋਲ ਰਤਨ' ਦਾ ਲੇਖਾ ਜੋਖਾ

ਪ੍ਰਿੰ. ਨਸੀਬ ਸਿੰਘ ਸੇਵਕ

ਪੁਸਤਕ:- ਅਨਮੋਲ ਰਤਨ
ਸੰਪਾਦਕ:- ਭਗਤ ਰਾਮ ਰੰਗਾੜਾ
ਪ੍ਰਕਾਸ਼ਕ:- ਤਰਲੋਚਨ ਪਬਲੀਸ਼ਰ
ਸਫੇ :- 112 ਮੁੱਲ 120 ਰੁਪਏ

ਸ਼੍ਰੀ ਭਗਤ ਰਾਮ 'ਰੰਗਾੜਾ' ਇੱਕ ਅਜੇਹੀ ਬਹੁ-ਪੱਖੀ ਤੇ ਪ੍ਰਭਸ਼ਾਲੀ ਸ਼ਖਸੀਅਤ ਹੈ ਜੋ ਪਹਿਲੇ ਸੱਟੇ ਹੀ ਆਪਣੇ ਸ਼ਾਇਰੀ ਅੰਦਾਜ਼ ਵਿੱਚ ਗੱਲ ਕਰਦਿਆਂ ਕਿਸੇ ਦਾ ਬਣ ਜਾਂਦਾ ਹੈ ਤੇ ਉਸ ਨੂੰ ਆਪਣਾ ਬਣਾ ਲੈਂਦਾ ਹੈ। ਸਟੇਜ ਦਾ ਦਮਦਾਰ ਸ਼ਾਇਰ ਹੋਣਾ ਵੀ ਉਸ ਦੀ ਉਪਰੋਕਤ ਵਿਸ਼ੇਸ਼ਤਾ ਦੀ ਪੁਸ਼ਟੀ ਕਰਨ ਵਿੱਚ ਸਹਾਈ ਹੁੰਦਾ ਹੈ। ਜੇ ਇਹ ਕਹਿ ਲਿਆ ਜਾਵੇ ਕਿ 75 ਸਾਲਾਂ ਦਾ ਭਗਤ ਰਾਮ ਰੰਗਾੜਾ ਚੜ੍ਹਦੀ ਉਮਰ ਦਾ ਫੁਰਤੀਲਾ-ਜੋਸ਼ੀਲਾ ਤੇ ਸੂਝਵਾਨ ਪ੍ਰਭਾਵ ਪਾਉਣ ਵਾਲੀ ਸ਼ਖਸੀਅਤ ਹੈ ਤਾਂ ਇਸ ਵਿੱਚ ਕੋਈ ਅਤਕਥਨੀ ਨਹੀਂ ਹੋਵੇਗੀ।

ਉਹਨਾਂ ਵਲੋਂ ਸੰਪਾਦਤ ਕੀਤੀ ਗਈ 'ਅਨਮੋਲ ਰਤਨ' ਕਾਵਿ ਸੰਗ੍ਰਹਿ ਪੁਸਤਕ, ਦਿੱਖ ਪੱਖੋਂ ਤਾਂ ਸੁਨੱਖੀ ਤੇ ਸੁਚੱਜੀ ਹੈ ਹੀ, ਅਤੇ ਨੌਂ ਰਤਨਾਂ ਦੇ ਮੁਜਸਮੇ ਦੀ ਚੋਣ ਵਜੋਂ ਵਾਕਿਆਈ ਅਨਮੋਲ ਰਤਨ ਅਖਵਾਉਣ ਦਾ ਹੱਕ ਰੱਖਦੀ ਹੈ। ਇਹ ਕਾਵਿ ਸੰਗ੍ਰਹਿ ਇੱਕ ਨਵੀਂ ਸੋਚ ਤੇ ਨਵੀਂ ਪਿਰਤ ਦੀ ਉਪਜ ਹੈ। ਇਕੱਲੇ ਇੱਕ ਕਵੀ ਦੀ ਬਜਾਏ ਨੌਂ ਵੱਖ ਵੱਖ ਕਵੀਆਂ ਦੀਆਂ ਵੱਖ ਵੱਖ ਰੰਗਾਂ ਦੀਆਂ ਕਵਿਤਾਵਾਂ ਦਾ ਮਿਲਗੋਭਾ ਪਾਠਕਾਂ ਲਈ ਹਰ ਕਵੀ ਦੀ ਰਚਨਾ ਲਈ ਉਤਸੁਕਤਾ ਪੈਦਾ ਕਰਨ ਦੇ ਸਮਰੱਥ ਹੁੰਦਾ ਹੈ ਤੇ ਰੰਗਾੜਾ ਜੀ ਵਧਾਈ ਦੇ ਹੱਕਦਾਰ ਹਨ ਕਿ ਸੁਲਝੀ ਹੋਈ ਉਮਰ ਦੇ ਸੁਲਝੇ ਹੋਏ ਕਵੀਆਂ ਦੀ ਕਵਿਤਾ ਨੂੰ ਇਕੱਠਾ ਕਰਕੇ ਅਨਮੋਲ ਰਤਨ ਦੇ ਰੂਪ ਵਿੱਚ ਪੰਜਾਬੀ ਸਾਹਿਤ ਦੇ ਖਜ਼ਾਨੇ ਲਈ ਪੇਸ਼ ਕੀਤੀ ਹੈ। ਸੰਪਾਦਕ ਨੇ ਆਪਣੇ ਤੇ ਦੋ ਕਵਿਤਰੀਆਂ ਸਮੇਤ ਕੁੱਲ ਨੌਂ ਕਵੀਆਂ ਦੀਆਂ ਚੋਣਵੀਆਂ ਰਚਨਾਵਾਂ ਨੂੰ ਇਸ ਕਾਵਿ ਸੰਗ੍ਰਹਿ ਵਿੱਚ ਸ਼ਾਮਲ ਕੀਤਾ ਹੈ। ਲਗਭਗ ਸਾਰੀਆਂ ਕਵਿਤਾਵਾਂ, ਗ਼ਜ਼ਲਾਂ, ਗੀਤਾਂ ਜਾਂ ਰੁਬਾਈਆਂ ਦਾ ਸੁਨੇਹਾ ਸਮਾਜ ਸੁਧਾਰ, ਦੇਸ਼ ਪਿਆਰ ਤੇ ਧਾਰਮਿਕ ਭਾਵਨਾਵਾਂ ਉਜਾਗਰ ਕਰਨ ਵਾਲੀਆਂ ਹਨ।

ਸੰਪਾਦਕ ਵਲੋਂ ਹਰ ਕਵੀ ਦੀਆਂ ਕਵਿਤਾਵਾਂ ਤੋਂ ਪਹਿਲਾਂ ਉਸ ਦਾ ਜੀਵਨ ਬਿਉਰਾ ਦਿੱਤਾ ਹੈ ਜੋ ਕਿ ਉਸ ਕਵੀ ਬਾਰੇ ਸਹੀ ਸਹੀ ਜਾਣਕਾਰੀ ਦਿੰਦਾ ਹੈ। ਸੰਪਾਦਕ ਦੇ ਜੀਵਨ ਸਬੰਧੀ ਵੱਡਮੁਲੇ ਵਿਚਾਰ ਸ. ਰਣਜੀਤ ਸਿੰਘ ਰਾਣਾ ਮੁੱਖ ਸੰਪਾਦਕ 'ਸਾਹਿਬ ਇੰਟਰਨੈਸ਼ਨਲ', ਬਰਸਿੰਘਮ ਯੂ.ਕੇ ਵਲੋਂ ਲਿਖੇ ਗਏ ਹਨ। ਰੰਗਾੜਾ ਜੀ ਦਾ ਜਨਮ 13-1-1937 ਨੂੰ ਪਿੰਡ ਲਸਾੜਾ (ਪਟਿਆਲਾ) ਹੁਣ ਜ਼ਿਲਾ ਲੁਧਿਆਣਾ ਵਿੱਚ ਹੋਇਆ। ਸਕੂਲੀ ਵਿਦਿਆ ਉਪਰੰਤ ਰਿਪੁਦਮਨ ਕਾਲਜ ਨਾਭਾ ਤੋਂ ਸਿਖਿਆ ਪ੍ਰਾਪਤ ਕਰਕੇ 1955 ਵਿੱਚ ਸ. ਮਿ. ਸਕੂਲ ਗੁਮਟੀ ਕਲਾਂ (ਬਠਿੰਡਾ) ਵਿਖੇ ਅਧਿਆਪਕ ਲੱਗੇ। ਫਿਰ ਭਲਾਈ ਵਿਭਾਗ ਵਿੱਚ ਸ਼ੋਸ਼ਲ ਵਰਕਰ, ਉਸ ਤੋਂ ਬਾਅਦ ਪ੍ਰਸ਼ਾਸਕੀ ਵਿਭਾਗ/ ਵਿੱਤ ਵਿਭਾਗ ਤੇ ਅੰਤ ਵਿੱਚ ਮਹਿਕਮਾ ਨਹਿਰ ਵਿੱਚ ਸੇਵਾ ਕੀਤੀ। 1960 ਤੋਂ ਹੀ ਸਾਹਿਤਕ ਸਭਾਵਾਂ ਰਾਹੀਂ ਸਾਹਿਤਕ ਸਰਗਰਮੀਆਂ ਨਾਲ ਜੁੜੇ ਰਹੇ। 2009 ਵਿੱਚ 'ਨੂਰੀ ਜੋਤਾਂ' ਕਾਵਿ ਸੰਗ੍ਰਹਿ ਨਾਲ ਪੰਜਾਬੀ ਸਾਹਿਤ ਦੇ ਖਜਾਨੇ ਵਿੱਚ ਹਿੱਸਾ ਪਾਇਆ।

ਹੱਥਲੇ ਕਾਵਿ ਸੰਗਹਿ ਦੇ ਸੰਪਾਦਕ ਸ਼੍ਰੀ ਰੰਗਾੜਾ ਜੀ ਦੀਆਂ ਸਭ ਤੋਂ ਪਹਿਲਾਂ ਆਪਣੀਆਂ ਹੀ 7 ਕਵਿਤਾਵਾਂ ਤੇ ਅਠਵੇਂ ਹਿੱਸੇ ਵਿੱਚ ਕੁੱਝ ਰੁਬਾਈਆਂ ਦਰਜ ਕੀਤੀਆਂ ਹਨ। 'ਮੇਰੀ ਮਾਂ' ਵਿੱਚ ਉਹ ਮਾਂ ਨੂੰ ਸਭ ਤੋਂ ਉੱਚਾ ਰੁਤਬਾ ਦਿੰਦੇ ਹੋਏ ਲਿਖਦੇ ਹਨ:-

ਮਾਂ ਜੱਗ ਜਨਨੀ ਰੱਬ ਦਾ ਰੂਪ, ਜਨਮ ਲਿਆ ਅਵਤਾਰਾਂ ਭੂਪ,
ਤੇਰੇ ਜਿਹਾ ਨਹੀਂ ਕੋਈ ਸਰੂਪ, ਮਾਂ ਦੇ ਨਾਲ ਹੈ ਜੱਗ ਰੰਗਾੜਾ,
ਖੰਡ ਬ੍ਰਹਿਮੰਡ ਦੀ ਤੋਰ, ਐ ਮੇਰੀ ਮਾਏ ਨੀ,
ਤੇਰੇ ਜਿਹਾ ਨਹੀਂ ਹੋਰ, ਐ ਮੇਰੀ ਮਾਏ ਨੀ।

ਸ੍ਰੀ ਗੁਰੂ ਅੰਗਦ ਦੇਵ ਜੀ ਕਵਿਤਾ ਵਿੱਚ ਉਹ ਭਾਈ ਲਹਿਣੇ ਜੀ ਨੂੰ ਦੂਜਾ ਨਾਨਕ ਦੱਸਦੇ ਹੋਏ ਮਿਠਾਸ ਵਿੱਚ ਲੱਥਪੱਥ

ਕਾਵਿ ਰੂਪ ਇਸ ਤਰ੍ਹਾਂ ਪੇਸ਼ ਕਰਦੇ ਹਨ:-

*ਅੱਗੇ ਅੱਗੇ ਮਾਲਿਕ, ਘੋੜ ਸਵਾਰ ਪਿੱਛੇ*
*ਕਰਤਾਰਪੁਰ ਸੀ ਨਾਨਕ ਦਰਬਾਰ ਆਇਆ।*
*ਲਹਿਣਾ ਲੈਣ ਦੇ ਲਈ, ਦੇਣਾ ਦੇਣ ਦੇ ਲਈ*
*ਦੂਜਾ ਨਾਨਕ ਸੀ ਧਾਰ ਅਵਤਾਰ ਆਇਆ।*

ਸ਼ਹੀਦ ਭਗਤ ਸਿੰਘ ਨਾਮੀਂ ਕਵਿਤਾ ਰਾਹੀਂ ਪਾਠਕਾਂ ਦੇ ਮਨ ਅੰਦਰ ਜੋਸ਼ ਪੈਦਾ ਕਰਨ ਦੀ ਸਮਰੱਥਾ ਹੈ:-

*ਰਾਤੋ-ਰਾਤ ਗੋਰੇ ਲਾਸ਼ਾਂ ਨੂੰ ਲਾਹੌਰ ਵਿਚੋਂ*
*ਫਿਰੋਜ਼ਪੁਰ ਚੋਰੀ-ਚੋਰੀ ਲੈ ਗਏ*
*ਅਗਨ ਭੇਟ ਕੀਤਾ ਮਹਾਨ ਸੂਰਬੀਰਾਂ ਤਾਈਂ*
*ਅਲਵਿਦਾ ਉਹ ਸਦਾ ਲਈ ਕਹਿ ਗਏ।*

ਵਿਦੇਸ਼ੀ ਦੂਲ੍ਹੇ ਵਿੱਚ ਬਿਲਕੁਲ ਸਹੀ ਤਸਵੀਰ ਪੇਸ਼ ਕੀਤੀ ਹੈ ਕਿ ਕਿਵੇਂ ਵਿਦੇਸ਼ੀ ਦੁੱਲ੍ਹੇ ਮਾਸੂਮ ਲੜਕੀਆਂ ਨੂੰ ਗੁੰਮਰਾਹ ਕਰਕੇ ਵਿਆਹ ਕਰਵਾਉਂਦੇ ਹਨ ਤੇ ਆਖਰੀ ਸਤਰਾਂ ਵਿੱਚ ਨਸੀਅਤ ਕਰਦੇ ਹਨ ਕਿ :-

*ਮੰਨ ਗੱਲ ਰੰਗਾੜਾ ਮੇਰੀ,*
*ਧੀ ਨਾ ਬਾਹਰ ਵਿਆਹਵੋ*
*ਹੇਰ ਫੇਰ ਜੋ ਮੁੰਡੇ ਕਰਦੇ*
*ਸਖ਼ਤ ਸਜ਼ਾ ਦਿਲਵਾਵੋ*
*ਸੋਚ ਸਮਝ ਕੇ ਚੱਲੋ ਸਾਰੇ*
*ਵਕਤ ਹੱਥ ਨਹੀਂ ਆਉਣਾ*
*ਸੁਣ ਮੇਰੇ ਬਾਬਲਾ ਉਏ*
*ਮੈਂ ਨੀ ਬਾਹਰ ਵਿਆਹ ਕਰਵਾਉਣਾ।*

'ਇਹ ਕੀ ਕੀਤਾ ਪਾਪਾ ਭਾਈ' ਦੀ ਸ਼ੁਰੂਆਤ ਹੀ ਅਣਜੰਮੀ ਧੀ ਵਲੋਂ ਮਾਪਿਆਂ 'ਤੇ ਗਿਲਾ ਕਰਦਿਆਂ ਲਿਖਿਆ ਹੈ:-

*ਨਾ ਮੈਂ ਰੋਈ ਨਾ ਕੁਰਲਾਈ*
*ਨਾ ਮੈਂ ਪਾਈ ਹਾਲ ਦੁਹਾਈ,*
*ਨਾ ਮੈਂ ਭੋਰਾ ਅੱਖ ਝਮਕਾਈ*
*ਨਾ ਕੋਈ ਤੱਕਿਆ ਭੈਣ ਤੇ ਭਾਈ*
*ਨਾ ਮੈਂ ਜੰਮੀ ਨਾ ਮੈਂ ਜਾਈ*
*ਇਹ ਕੀ ਕੀਤਾ ਪਾਪਾ ਭਾਈ?*
*ਜੰਮਣ ਤੋਂ ਪਹਿਲਾਂ ਹੀ ਮੈਂ*
*ਗਈ ਕਿਉਂ ਗੜ੍ਹੇ ਵਿੱਚ ਗਿਰਾਈ।*

ਰੁਬਾਈਆਂ ਵਿੱਚ ਵੀ ਇਸੇ ਤਰ੍ਹਾਂ ਸਮਾਜ ਪ੍ਰਤੀ ਸੁਹਿਰਦ ਸੁਨੇਹੇ ਜੋ ਸਹੀ ਸੇਧ ਦੇਣ ਵਾਲੇ ਹਨ, ਦੇਣ ਦੀ ਕੋਸ਼ਿਸ਼ ਕੀਤੀ ਹੈ। ਥੋੜ੍ਹੇ ਸ਼ਬਦਾਂ ਵਿੱਚ ਕਿਹਾ ਜਾ ਸਕਦਾ ਹੈ ਕਵੀ ਨੇ ਬਹੁਤ ਹੀ ਸਾਦਗੀ ਨਾਲ ਕਾਵਿ ਰੂਪ ਵਿੱਚ ਆਪਣੀ ਗੱਲ ਇਸ ਢੰਗ ਨਾਲ ਕਹਿਣ ਦੀ ਕੋਸ਼ਿਸ਼ ਕੀਤੀ ਹੈ ਕਿ ਹਰ ਕੋਈ ਪ੍ਰਭਾਵਿੱਤ ਹੋਣ ਤੋਂ ਬਿਨਾਂ ਨਹੀਂ ਰਹਿ ਸਕਦਾ।

ਅਗਲੇ ਕਵੀ ਸ੍ਰੀ ਸੰਕਰ ਦਾਸ ਅਗਨਿਸ਼ ਦੀਆਂ 8 ਕਵਿਤਾਵਾਂ ਹਨ ਜੋ ਕਿ ਬਹੁਤ ਹੀ ਦਿਲ ਟੁੰਬਵੀਆਂ ਤੇ ਸਮਾਜ ਸੁਧਾਰ ਨਾਲ ਸਬੰਧਤ ਹਨ। 'ਮੇਰੀ ਝਾਂਜਰ ਛਣਕੇਗੀ ਨੰਗੀਆਂ ਤਲਵਾਰਾਂ ਤੇ' ਵਿੱਚ ਇੱਕ ਪੰਜਾਬੀ ਮੁਟਿਆਰ ਦੇ ਜੰਗ ਦੇ ਸਮੇਂ ਦੇ ਵਲਵਲੇ ਪੇਸ਼ ਕਰਕੇ ਕਵੀ ਨੇ ਲੂੰ ਕੰਡੇ ਖੜੇ ਕਰ ਦਿੱਤੇ ਹਨ:-

*ਮੈਂ ਦੇਸ਼ ਪੁਜਾਰਨ ਹਾਂ ਸ਼ਕਤੀ ਦੀ ਜਾਈ ਹਾਂ*
*ਮੈਂ ਅਣਖ ਸ਼ਹੀਦਾਂ ਦੀ ਪੰਜਾਬੋਂ ਆਈ ਹਾਂ*
*ਭਖਦੇ ਅੰਗਿਆਰਾਂ ਤੇ ਬਿਜਲੀ ਦੀਆਂ ਤਾਰਾਂ ਤੇ*
*ਮੇਰੀ ਝਾਂਜਰ ਛਣਕੇਗੀ ਨੰਗੀਆਂ ਤਲਵਾਰਾਂ ਤੇ।*

*ਮੇਰੀ ਅਣਖ ਸਹੇਲੀ ਹੈ ਮੇਰਾ ਕਾਲ ਖਲੌਣਾ ਨੀ*
*ਖੜ੍ਹ ਮੌਤ ਦੀ ਛਾਤੀ ਤੇ ਮੈਂ ਨਾਦ ਬਜਾਉਣਾ ਨੀ।*

*ਮੈਂ ਡੋਹਰੇ ਪੀਤੇ ਨੇ ਪੰਜਾਬ ਦੇ ਪਾਣੀ ਦੇ*
*ਮੈਂ ਤਾਹਨੇ ਨਹੀਂ ਸਹਿਣੇ ਝਾਂਸੀ ਦੀ ਰਾਣੀ ਦੇ।*

ਇਸ ਤਰ੍ਹਾਂ ਸਮਾਜ ਦੀ ਤਸਵੀਰ ਦੀ ਪੇਸ਼ਕਾਰੀ ਕਰਦੇ ਹੋਏ ਲਿਖਦੇ ਹਨ:-

*ਏਥੇ ਐਦਾਂ ਦਾ ਖ਼ੂਨ ਸਫੈਦ ਹੋਇਆ*
*ਜੀਂਦੇ ਆਦਮੀ, ਆਦਮੀ ਖਾਈ ਜਾਂਦੇ।*
*ਆ ਕੇ ਦੇਖ ਮਾਲਿਕ ਤੇਰੇ ਬਾਗ਼ ਅੰਦਰ*
*ਕਲੀਆਂ ਸੜਦੀਆਂ ਫੁੱਲ ਕੁਮਲਾਈ ਜਾਂਦੇ।*

ਇਸੇ ਤਰ੍ਹਾਂ ਬਾਕੀ ਕਵਿਤਾਵਾਂ ਸੰਦੇਸ਼, ਠੁਕਰਾ ਕੇ.., ਕੌਮ ਨੂੰ ਸੁਨੇਹਾ, ਹਾਲੀ ਦਾ ਗੀਤ ਵਿੱਚ ਵੀ ਕਵੀ ਨੇ ਬਹੁਤ ਲਹਿਜੇ ਤੇ ਠਰੰਮੇ ਨਾਲ ਆਪਣੀ ਗੱਲ ਨੂੰ ਕਾਵਿਕ ਰੂਪ ਦਿਤਾ ਹੈ।

ਇਹਨਾਂ ਤੋਂ ਅੱਗੇ ਕਵੀ ਹਨ ਸ ਸੰਤੋਖ ਸਿੰਘ ਹੀਰਾ ਜਿਨ੍ਹਾਂ ਦੀਆਂ ਕੁੱਲ ਪੰਜ ਕਵਿਤਾਵਾਂ ਹਨ। ਮਾਂ ਕਵਿਤਾ ਵਿੱਚ ਮਾਂ

ਦੀ ਮਹਾਨਤਾ ਵਿੱਚ ਲਿਖਦਾ ਹੈ:-

*ਹਾਏ ਪਿਓ, ਕਦੀ ਕੋਈ ਨਾ ਆਖੇ,*
*ਯਾਦ ਸਦਾ ਹੀ ਆਵੇ ਮਾਂ।*
*ਹੀਰੇ ਦੀ ਹੈ ਇਹ ਅਭਿਲਾਸ਼ਾ,*
*ਘਰ ਘਰ ਪੂਜੀ ਜਾਵੇ ਮਾਂ।*

ਕੌਮੀ ਏਕਤਾ ਨਾਮੀ ਕਵਿਤਾ ਵਿੱਚ ਆਪਣੀ ਫਿਕਰਮੰਦੀ ਦਰਸਾਉਂਦੇ ਹਨ:-

*ਫ਼ਿਰਕੂਪਣੇ ਦੀਆਂ ਮੇਰੇ ਦੇਸ਼ ਅੰਦਰ*
*ਅੱਜ ਕਿਉਂ ਚਿੰਗਾਰੀਆਂ ਫੁੱਟੀਆਂ ਨੇ।*
*ਐਨਾ ਫ਼ਰਕ ਕਿਉਂ ਪੈ ਗਿਐ ਦਿਲਾਂ ਅੰਦਰ,*
*ਜੜ੍ਹਾਂ ਵੀਰਾਂ ਨੇ ਵੀਰਾਂ ਦੀਆਂ ਪੁੱਟੀਆਂ ਨੇ।*
*ਇੱਜ਼ਤਾਂ ਸਭ ਦੀਆਂ ਏਥੇ ਸਾਂਝੀਆਂ ਸਨ,*
*ਗਈਆਂ ਸਰੇ ਬਾਜ਼ਾਰ ਕਿਉਂ ਲੁੱਟੀਆਂ ਨੇ।*
*ਕੌਮੀ ਏਕਤਾ ਦਿਲੋਂ ਕਿਉਂ ਦੂਰ ਹੋ ਗਈ,*
*ਕਿਉਂ ਦਿਲ ਵਿੱਚ ਸ਼ੈਤਾਨ ਦਾ ਵਾਸ ਹੋਇਐ।*
*ਉਤਰ ਆਇਐ ਕਿਉਂ ਬੰਦਾ ਸ਼ੈਤਾਨੀਆਂ ਤੇ,*
*ਸਦਾਚਾਰੀ ਆਚਰਣ ਦਾ ਨਾਸ਼ ਹੋਇਐ।*

'ਕੀ ਮਜ਼ਹਬ ਨੇ ਇਹੋ ਸਿਖਾਇਐ'? ਕਵਿਤਾ ਵਿੱਚ ਧਰਮਾਂ ਦੇ ਨਾਂ ਤੇ ਹੋ ਰਹੇ ਨਿੱਤ ਦੇ ਫਸਾਦਾਂ ਤੋਂ ਉਹ ਧਰਮ ਦੇ ਠੇਕੇਦਾਰਾਂ ਤੋਂ ਪੁਛਣ ਵਿੱਚ ਝਿਜਕ ਨਹੀਂ ਦਿਖਾਉਂਦਾ:-

*ਕੀ ਮਜ਼ਹਬ ਨੇ ਤੈਨੂੰ ਇਹੋ ਸਿਖਾਇਐ।*
*ਕਿ ਮਜ਼ਹਬ ਦੇ ਨਾਂ ਉਤੇ ਵੰਡੀਆਂ ਤੂੰ ਪਾਵੀਂ।*
*ਕਿ ਮਜ਼ਹਬ ਦੇ ਨਾਂ ਉਤੇ ਝਾਂਗਾ ਚਲਾਵੀਂ।*
*ਕਿ ਮਜ਼ਹਬ ਦੇ ਨਾਂ ਉਤੇ ਅੱਗਾਂ ਲਗਾਵੀਂ।*
*ਗੱਡੀਆਂ ਵੀ ਸਾੜੀਂ ਤੇ ਬੱਸਾਂ ਜਲਾਵੀਂ।*

ਗੱਲ ਕੀ ਕਵੀ ਆਪਣੇ ਦੇਸ਼, ਸਮਾਜ ਭਾਈਚਾਰੇ ਪ੍ਰਤੀ ਬੇਹੱਦ ਚਿੰਤਤ ਹੈ। ਇਹਨਾਂ ਤੋਂ ਅਗਲੇ ਕਵੀ ਪਰਮ ਰਾਮ ਸਿੰਘ 'ਬੱਧਣ' ਦੀਆਂ 5 ਕਵਿਤਾਵਾਂ ਸਮੇਤ ਇੱਕ ਰੁਬਾਈ ਤੇ ਇੱਕ ਗਜ਼ਲ ਕੁੱਲ 7 ਰਚਨਾਵਾਂ ਹਨ। ਮੁੱਖ ਵਿਸ਼ਾ ਸਮਾਜਿਕ ਬੁਰਾਈਆਂ ਨੂੰ ਠੱਲ ਪਾਉਣਾ ਹੈ ਜਿਵੇਂ 'ਸਿਲਤ' ਵਿੱਚ ਮਰਦ ਨੂੰ ਝਟਕਾ ਦੇਂਦਾ ਲਿਖਦਾ ਹੈ:-

*ਕਿਥੋਂ ਆਇਆ ਕਿਸ ਥਾਂ ਜਾਣਾ?*
*ਬੰਦਾ ਕਿਸ ਲਈ ਵਾਰਿਸ ਢੂੰਡੇ,*
*ਕਿਸ ਦਾ ਹੈ ਖ਼ੁਦ ਵਾਰਿਸ ਬੰਦਾ,*
*ਖ਼ਬਰ ਨਾ ਏਸ ਜੁਆਰੀ ਨੂੰ।*

'ਏਕਤਾ ਦੇ ਦੀਵੇ ਵਾਲੀਏ' ਵਿੱਚ ਹੋਕਾ ਦਿੰਦੇ ਹਨ:-

*ਦੁਖੀਆਂ ਵਿਚਾਰਿਆਂ ਦੇ ਹੰਝੂ ਪੂੰਝੀਏ।*
*ਭਿੰਨ ਭੇਦ ਰੂਹਾਂ ਦੇ ਹਨੇਰੇ ਹੂੰਝੀਏ।*
*ਸਾਂਝੀਆਂ ਮੁਹੱਬਤਾਂ ਦੀ ਲੱਜ ਪਾਲੀਏ।*
*ਆਵੋ ਆਪਾਂ ਏਕਤਾ ਦੇ ਦੀਵੇ ਬਾਲੀਏ।*

ਇਹਨਾਂ ਤੋਂ ਅਗਲੇ ਕਵੀ ਜੀ. ਐਸ ਸਿੰਘ ਦੀਆਂ ਦੋ ਗਜ਼ਲਾਂ ਤੇ ਦੋ ਕਵਿਤਾਵਾਂ ਦਰਜ ਕੀਤੀਆਂ ਹਨ। ਜ਼ਿੰਦਗੀ ਦੇ ਤਜਰਬੇ ਨਾਲ ਸਮਾਜ ਦਾ ਸਹੀ ਚਿਤਰਣ ਪੇਸ਼ ਕੀਤਾ ਹੈ, ਜਿਵੇਂ ਬੁਢਾਪਾ ਵਿੱਚ:-

*ਬੇਕਾਰ ਮੈਂ ਜਦੋਂ ਸੀ, ਮਿਹਨਤ ਬੜੀ ਸਾ ਕਰਦਾ,*
*ਜਦ ਤੋਂ ਮਿਲੀ ਹੈ ਸਰਵਿਸ, ਕੰਮਚੋਰ ਹੋ ਗਿਆ ਹਾਂ।*

ਅਗਲੇ ਕਵੀ ਹਨ ਸ ਮਨਮੋਹਨ ਸਿੰਘ ਢਿਲੋਂ ਇਹਨਾਂ ਦੀਆਂ ਦੋ ਕਵਿਤਾਵਾਂ 'ਸਾਵਣ' ਤੇ ਡੁਲ੍ਹਦੇ ਹੰਝੂ' ਹਨ ਤੇ ਇਕ ਕਾਵਿ ਤਰੰਗ ਜਿਸ ਵਿੱਚ ਕੁੱਝ ਰੁਬਾਈਆਂ ਹਨ। ਜਿਥੇ ਉਹ ਸਾਉਣ ਦੇ ਮਹੀਨੇ ਦਾ ਆਨੰਦ ਮਾਣਦਾ ਹੈ ਉਥੇ ਪਰਦੇਸੀ ਗਏ ਪੁੱਤਰ ਲਈ ਤੜਪ ਰਹੇ ਮਾਂ ਪਿਤਾ ਬਾਰੇ ਫਿਕਰਮੰਦ ਹੈ ਜਿਵੇਂ:-

*ਖ਼ਬਰੇ ਕੈਸੀ ਹਵਾ ਹੈ ਵੱਗੀ*
*ਪੁੱਤ ਪਰਦੇਸੀ ਹੋਏ।*
*ਭੁੱਬਾਂ ਮਾਰ ਕੇ ਮਾਂ ਹੈ ਰੋਈ*
*ਪਿਤਾ ਵੀ ਗ਼ਮ ਵਿੱਚ ਖੋਏ।*

ਧਰਮ ਦੇ ਠੇਕੇਦਾਰਾਂ ਨੂੰ ਉਲ੍ਹਾਂਭਾ ਦਿੰਦਾ ਰੁਬਾਈ ਲਿਖਦਾ ਹੈ:-

ਇਕ ਹੀ ਰਾਹ ਤੋਂ ਚਲ ਕੇ ਸਾਰੇ ਆਏ ਨੇ ਵਿੱਚ ਜਹਾਨ।
ਧਰਮ ਦੇ ਠੇਕੇਦਾਰਾਂ ਨੇ ਹਨ ਵੰਡ ਦਿੱਤੇ ਇਨਸਾਨ।
ਨਫ਼ਰਤ ਦੂਈ ਦੁਐਤ ਨੂੰ ਛੱਡ ਕੇ ਦਿਲੀਂ ਪਿਆਰ ਵਸਾਈਏ।
ਫੇਰ ਲੱਗੂ ਮਨਮੋਹਨ ਢਿਲੋਂ ਧਰਤੀ ਸਵਰਗ ਸਮਾਨ।

ਰਤਨੀਵ ਮੁਹਾਲੀ ਦੀ ਸ਼ਮੂਲੀਅਤ ਇਹਨਾਂ ਤੋਂ ਬਾਅਦ ਆਉਂਦੀ ਹੈ ਉਹਨਾਂ ਦੀਆਂ ਤਿੰਨ ਕਵਿਤਾਵਾਂ ਤੇ ਇੱਕ ਗਜ਼ਲ ਨੂੰ ਸ਼ਾਮਲ ਕੀਤਾ ਗਿਆ ਹੈ। ਕਵਿਤਰੀ ਨੂੰ ਆਪਣੀ ਗੱਲ ਕਹਿਣ ਦਾ ਢੰਗ ਆਉਂਦਾ ਹੈ। ਬਹੁਤ ਸੁਲਝੀ ਹੋਈ ਕਵੀਤਰੀ ਹੈ। 'ਸੋਹਲ

ਜਿਹੀ ਤੰਦ ਵਾਂਗ" ਵਿੱਚ ਝਲਕ ਦੇਖੀ ਜਾ ਸਕਦੀ ਹੈ:-

*ਕਿਹੜੇ ਕਿਹੜੇ ਵੇਲਿਆਂ ਦੀ ਵੇਦਨਾ ਵਿਹਾਜੀ*
*ਮਨ ਵਿਰਚੇ ਨਾ ਲੱਖ ਵਿਰਚਾਏ,*
*ਨੈਣਾਂ ਦਿਆਂ ਸਾਗਰਾਂ 'ਚ ਖ਼ਾਰਾ ਪਾਣੀ ਛਲਕੇ ਜੋ*
*ਹਾੜ੍ਹਾ! ਕੋਈ ਪਿਆਸ ਨਾ ਬੁਝਾਏ।*

ਦੇਵਕੀ ਦੇਵੀ ਪ੍ਰਭਾਵਕ ਦੀਆਂ ਦੋ ਕਵਿਤਾਵਾਂ ਹਿੰਦੀ ਰੰਗ 'ਚ ਰੰਗੀਆਂ ਹੋਈਆਂ ਹਨ ਤੇ ਇੱਕ ਪੰਜਾਬੀ ਵਿੱਚ ਹੈ। 'ਅਬਲਾ ਤੂੰ ਕਬ ਬਨੇਗੀ ਸਬਲਾ' ਵਿੱਚ ਇਸਤਰੀ ਜਾਤੀ ਨੂੰ ਸੰਬੋਧਨ ਕਰਕੇ ਦਸਣਾ ਚਾਹੁੰਦੀ ਹੈ ਕਿ ਤੂੰ ਕਦੋਂ ਤੱਕ ਅਬਲਾ ਬਣੀ ਰਹੇਂਗੀ ਆਖਰ ਤਾਂ ਤੈਨੂੰ ਆਪਣੀ ਸ਼ਕਤੀ ਦਾ ਅਹਿਸਾਸ ਹੋਵੇਗਾ:-

*ਯਹ ਦੁਨੀਆਂ ਹੈ ਗੋਰਖ ਧੰਦਾ,*
*ਤੇਰੇ ਲੀਏ ਯਹ ਜੀਵਨ ਫੰਦਾ,*
*ਕਹੀਂ ਪਰ ਜਨਮੀ ਕਹੀਂ ਪਰ ਮਰਨਾ,*
*ਹਾਲਾਤੋਂ ਸੇ ਹੂਈ ਬੇਹਾਲ,*
*ਬਨ ਮਦਰ ਟਰੇਸਾ ਤਾਈਂ ਮਹਾਨ,*
*ਅਪਨੀ ਸ਼ਕਤੀ ਕੋ ਪਹਿਚਾਨ।*
*ਅਬਲਾ ਤੂ ਕਬ ਬਨੇਗੀ ਸਬਲਾ।*

ਕਵਿਤਰੀ ਦੀਆਂ ਤਿੰਨੇ ਕਵਿਤਾਵਾਂ ਬਹੁਤ ਹੀ ਡੂੰਘੇ ਪ੍ਰਭਾਵ ਵਾਲੀਆਂ ਤੇ ਅਰਥ ਭਰਪੂਰ ਹਨ।

ਆਖੀਰ ਵਿੱਚ ਪ੍ਰੋ. ਸੁਰਿੰਦਰਪਾਲ ਸਿੰਘ ਸਚਦੇਵਾ ਦੀਆਂ ਤਿੰਨ ਕਵਿਤਾਵਾਂ ਹਨ। ਪ੍ਰੋ. ਸਾਹਿਬ ਨੂੰ ਸਮਾਜ ਵਿੱਚ ਹੋ ਰਹੀ ਕਿਰਤੀ ਕਾਮਿਆਂ ਦੀ ਲੁੱਟ ਦਾ ਬੇਹੱਦ ਫਿਕਰ ਹੈ:-

*ਅੱਜ ਕਾਹਦੀ ਬਸੰਤ! ਘਰ ਚਲਦਾ ਨਹੀਂ*
*ਬੱਚੇ ਰੋਟੀ ਲਈ ਵਿਲਕਦੇ*
*ਸਿੱਖਿਆ ਲੈਣ ਦੇ ਪਾਤਰ*
*ਟੋਕਰੀ ਢੋਂਦੇ ਧੱਕੇ ਖਾਂਦੇ।*
*ਮਹਿੰਗਾਈ ਦੀ ਜਕੜਨ, ਦੁੱਖ ਭੋਗਦੇ।*

ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਭਗਤ ਰਾਮ 'ਰੰਗਾੜਾ' ਨੇ ਅਣਗੌਲੇ ਨੌ ਰਤਨਾਂ ਦੀ ਖੋਜ ਕਰਕੇ ਅਨਮੋਲ ਰਤਨ ਨਾਂ ਦਾ ਜੋ ਕਾਵਿ ਸੰਗ੍ਰਿਹ ਸੰਪਾਦਤ ਕੀਤਾ ਹੈ ਉਹ ਇਕ ਵਡੇਰਾ ਕਾਰਜ ਹੈ, ਨਵੀਂ ਪਿਰਤ ਹੈ ਜਿਸ ਦੀ ਪੰਜਾਬੀ ਸਾਹਿਤ ਵਿੱਚ ਅਨਿਖੜਵੀਂ ਸਾਂਝ ਰਹੇਗੀ ਤੇ ਪਾਠਕਾਂ ਵਲੋਂ ਚੰਗਾ ਹੁੰਗਾਰਾ ਮਿਲਣ ਦੀ ਉਮੀਦ ਕੀਤੀ ਜਾ ਸਕਦੀ ਹੈ ਤੇ ਰੰਗਾੜਾ ਜੀ ਵਧਾਈ ਦੇ ਪਾਤਰ ਹਨ।

***9465216530***

## ਮਿੰਨੀ ਕਹਾਣੀ- ਸੁਹਣੇ ਕੱਪੜੇ

***ਅਵਤਾਰ ਸਿੰਘ ਮਹਿਤਪੁਰੀ***

ਨੀਲਮ ਨੇ ਆਪਣੀ ਪੜੋਸਣ ਦੇ ਸਾਹਮਣੇ ਡਾਕਟਰ ਸਾਹਿਬ ਨੂੰ ਕਿਹਾ ਕਿ ਡਾਕਟਰ ਸਾਹਿਬ ਪੈਸਾ ਜਿੰਨਾ ਮਰਜੀ ਲੱਗ ਜਾਵੇ ਪਰ ਮੇਰੇ ਪਤੀ ਨੂੰ ਠੀਕ ਕਰ ਦਿਓ। ਨੀਲਮ ਦਾ ਪਤੀ ਜ਼ਿਆਦਾ ਸ਼ਰਾਬ ਪੀਣ ਕਰਕੇ ਬਹੁਤ ਬਿਮਾਰ ਰਹਿਣ ਲੱਗ ਪਿਆ ਸੀ। ਡਾਕਟਰਾਂ ਦੇ ਕਹਿਣ ਦੇ ਬਾਵਜੂਦ ਵੀ ਉਸਨੇ ਸ਼ਰਾਬ ਪੀਣੀ ਬੰਦ ਨਹੀਂ ਕੀਤੀ। ਉਸਦੀ ਸ਼ਰਾਬ ਅਤੇ ਬੀਮਾਰੀ ਤੋਂ ਨੀਲਮ ਬਹੁਤ ਦੁਖੀ ਸੀ ਕਿਉਂਕਿ ਕਾਫੀ ਸਾਲਾਂ ਤੋਂ ਉਹ ਵਿਹਲਾ ਸੀ ਕੋਈ ਕੰਮ ਨਹੀਂ ਕਰਦਾ ਸੀ ਉਪਰ ਤੋਂ ਸ਼ਰਾਬ ਦੀ ਬੁਰੀ ਆਦਤ ਪੈ ਗਈ ਸੀ। ਨੀਲਮ ਦੀ ਤਨਖਾਹ ਦਾ ਕਾਫੀ ਹਿੱਸਾ ਉਸਦੀ ਸ਼ਰਾਬ ਅਤੇ ਬਿਮਾਰੀ ਤੇ ਖਰਚ ਹੋ ਜਾਂਦਾ ਸੀ। ਇੱਕ ਦਿਨ ਗੁੱਸੇ ਵਿੱਚ ਆ ਕੇ ਨੀਲਮ ਨੇ ਆਪਣੀ ਪੜੋਸਣ ਨਾਲ ਆਪਣਾ ਦੁੱਖ ਸਾਂਝਾ ਕਰਦੀ ਨੇ ਕਹਿ ਦਿੱਤਾ ਸੀ ਕਿ ਇਸਨੂੰ ਤਾਂ ਮੌਤ ਵੀ ਨਹੀਂ ਆਉਂਦੀ। ਮੇਰੀ ਜ਼ਿੰਦਗੀ ਇਸਨੇ ਨਰਕ ਬਣਾ ਦਿੱਤੀ ਹੈ। ਪਰ ਅੱਜ ਨੀਲਮ ਦੀ ਪੜੋਸਣ ਬੜੀ ਹੈਰਾਨ ਹੋਈ ਜਦੋਂ ਉਸਨੇ ਡਾਕਟਰ ਸਾਹਿਬ ਨੂੰ ਇਹ ਕਹਿੰਦਿਆਂ ਸੁਣਿਆ ਕਿ ਮੇਰੇ ਪਤੀ ਨੂੰ ਠੀਕ ਕਰ ਦਿਓ ਪੈਸੇ ਜਿੰਨੇ ਮਰਜੀ ਲੱਗ ਜਾਣ। ਘਰ ਵਾਪਿਸ ਆ ਕੇ ਹੌਸਲਾ ਕਰਕੇ ਪੜੋਸਣ ਨੇ ਨੀਲਮ ਨੂੰ ਪੁੱਛ ਹੀ ਲਿਆ ਕਿ ਪਹਿਲਾਂ ਤਾਂ ਤੂੰ ਕਹਿੰਦੀ ਸੀ ਕਿ ਇਸਨੂੰ ਮੌਤ ਵੀ ਨੀ ਆਉਂਦੀ, ਇਸਨੇ ਮੇਰੀ ਜ਼ਿੰਦਗੀ ਨਰਕ ਬਣਾ ਦਿੱਤੀ ਹੈ। ਅੱਗੋਂ ਨੀਲਮ ਨੇ ਕਿਹਾ ਕਿ ਭੈਣ ਜੀ ਮੈਂ ਦੁਖੀ ਤਾਂ ਬਹੁਤ ਹਾਂ, ਪਰ ਜੇਕਰ ਇਹ ਮਰ ਗਿਆ ਤਾਂ ਮੈਂ ਸੋਹਣੇ ਕੱਪੜੇ ਨਹੀਂ ਪਾ ਸਕਦੀ। ਸੁਰਖੀ, ਬਿੰਦੀ ਲਾ ਕੇ ਮੇਕਅੱਪ ਨਹੀਂ ਕਰ ਸਕਦੀ ਇਸ ਕਰਕੇ ਮੈਂ ਕੋਸ਼ਿਸ਼ ਕਰਦੀ ਹਾਂ ਕਿ ਕੁੱਝ ਸਾਲ ਹੋਰ ਕੱਢ ਦੇਵੇ ਤਾਂ ਕਿ ਦਫਤਰ ਨੂੰ ਮੈਂ ਚੰਗੀ ਤਰ੍ਹਾਂ ਤਿਆਰ ਹੋ ਕੇ ਜਾ ਸਕਾਂ।

***9316133498***



# ਅੰਮ੍ਰਿਤ ਛਕਣ ਨਾਲ ਕੀ ਹੁੰਦਾ ਹੈ?

ਸ ਗੁਰਪ੍ਰੀਤ ਸਿੰਘ

ਅਕਸਰ ਇਹ ਗੱਲ ਆਮ ਕਹੀ ਜਾਂਦੀ ਹੈ ਕਿ ਹਰ ਸਿੱਖ ਨੂੰ ਅੰਮ੍ਰਿਤ ਛੱਕ ਕੇ ਗੁਰੂ ਵਾਲੇ ਬਣਨਾ ਚਾਹੀਦਾ ਹੈ। ਕਿਓਂ ਕਿ ਗੁਰਬਾਣੀ ਦਾ ਫੁਰਮਾਨ ਹੈ ਕਿ ਜਿਹੜਾ ਪਾਹੁਲ ਲੈ ਕੇ ਗੁਰੂ ਵਾਲਾ ਨਹੀਂ ਬਣਦਾ ਉਹ ਨਿਗੁਰਾ ਹੈ ਤੇ "ਨਿਗੁਰੇ ਕਾ ਨਾਉ ਹੈ ਬੁਰਾ"

ਦਰਬਾਰ ਸਾਹਿਬ ਤੋਂ ਹੁੰਦੇ ਕੀਰਤਨ ਬਾਰੇ ਕਦੀ ਇਹ ਅਵਾਜ਼ ਉੱਠੀ ਸੀ ਕਿ ਸਰਕਾਰ ਇਸਨੂੰ ਅਕਾਸ਼ਵਾਣੀ ਜਲੰਧਰ ਤੋਂ ਨਾ ਰੀਲੇਅ ਕਰਕੇ ਸ਼ਾਰਟਵੇਜ਼ 'ਤੇ ਰੀਲੇਅ ਕਰੇ ਤਾਂ ਕਿ ਵਿਦੇਸ਼ਾਂ ਵਿੱਚ ਬੈਠੇ ਸਿੱਖ ਇਸ ਪ੍ਰਸਾਰਨ ਨੂੰ ਸੁਣ ਸਕਣ। ਪਰ ਅਜਿਹਾ ਕੁੱਝ ਜੇ ਹੋਇਆ ਤਾਂ ਅਥਾਹ ਖੂਨ ਖਰਾਬਾ ਕਰਕੇ ਪ੍ਰਸਾਰਨ ਤਾਂ ਕਰ ਦਿੱਤਾ ਪਰ ਕੀਤਾ ਅਕਾਸ਼ਵਾਣੀ ਜਲੰਧਰ ਤੋਂ ਹੀ।

ਬਾਅਦ ਵ੍ਹਿੱਚ ਕੇਬਲ ਦੇ ਰਾਹੀਂ ਤੇ ਈ.ਟੀ.ਸੀ ਪੰਜਾਬੀ ਨੇ ਇਸ ਪ੍ਰੋਗਰਾਮ ਦੀ ਹੁੰਦੀ ਰੀਕਾਰਡਿੰਗ ਨੂੰ ਆਪਣੇ ਚੈਨਲ ਰਾਹੀਂ ਵਿਖਾਉਣਾ ਸ਼ੁਰੂ ਕੀਤਾ ਤੇ ਬਾਅਦ ਵਿੱਚ ਸਿੱਧਾ ਪ੍ਰਸਾਰਨ ਵੀ ਹੋਣਾ ਸ਼ੁਰੂ ਹੋ ਗਿਆ।

ਬਾਹਰ ਬੈਠੇ ਸਿੱਖਾਂ ਵੱਲੋਂ, ਰਾਗੀਆਂ ਵਲੋਂ ਕੀਤੇ ਜਾਂਦੇ ਕੀਰਤਨ 'ਤੇ ਵੀ ਕੀਰਤਨੀਏ ਸਿੰਘਾਂ ਦੀਆਂ ਗਲਤੀਆਂ ਦੱਸਣ ਲੱਗ ਪਏ ਕਿ ਉਹ ਸ਼ਬਦਾਂ ਦਾ ਉਚਾਰਨ ਸਹੀ ਨਹੀਂ ਸਨ ਕਰਦੇ। ਪਰ ਇਸ ਗੱਲ ਵੱਲ ਨਾ ਤਾਂ ਕਮੇਟੀ ਨੇ ਕੋਈ ਧਿਆਨ ਦਿੱਤਾ ਤੇ ਨਾ ਹੀ ਇਹਨਾਂ ਕੀਰਤਨੀਆਂ ਨੇ।

ਕਮੇਟੀ ਦੀਆਂ 18 ਸਤੰਬਰ 2011 ਵਿੱਚ ਹੋਈਆਂ ਚੋਣਾਂ ਬਾਅਦ 26 ਸਤੰਬਰ ਨੂੰ ਸ਼ਾਮੀ 5.30 ਵਜੇ ਅਜਿਹਾ ਹੀ ਨਜ਼ਾਰਾ ਵੇਖਣ ਨੂੰ ਮਿਲਿਆ। ਗੁਰੂ ਗ੍ਰੰਥ ਸਾਹਿਬ ਦੀ ਤਾਬਿਆਂ ਬੈਠੇ ਭਾਈ ਜੀ ਤੇ ਉਹਨਾਂ ਦੇ ਨਾਲ ਦੋ ਹੋਰ ਸਾਥੀਆਂ ਕੋਲੋਂ ਦੂਜੇ ਸੇਵਾਦਾਰਾਂ ਨੇ ਉਹਨਾਂ ਕੋਲੋਂ ਸੇਵਾ ਲੈ ਲਈ ਸ਼ਾਇਦ ਉਹਨਾਂ ਦਾ ਸਮਾਂ ਖਤਮ ਹੋ ਗਿਆ ਸੀ। ਥੋੜ੍ਹੀ ਦੇਰ ਬਾਅਦ ਪਤਾ ਨਹੀਂ ਕੌਣ ਆਇਆ (ਉਸ ਵੱਲ ਕੈਮਰਾ ਨਹੀਂ ਕੀਤਾ ਗਿਆ ਜਿਸ ਕਰਕੇ ਪਤਾ ਨਹੀਂ ਲੱਗਾ) ਕਿ ਉਹ ਤਿੰਨੇ ਭਾਈ ਉਸ ਦੇ ਸਨਮਾਨ ਵਿੱਚ ਉਠ ਖੜ੍ਹੇ ਹੋਏ। ਕੀਰਤਨ ਕਰ ਰਹੇ ਰਾਗੀ ਜਥੇ ਵਿਚੋਂ ਇੱਕ ਨੇ ਅਜਿਹਾ ਵੇਖਿਆ ਕਿ ਜਿਸ ਦੀ ਵੇਖਣੀ ਤੋਂ ਸਾਫ ਝਲਕਦਾ ਸੀ ਕਿ ਉਹ ਕੀਰਤਨ ਛੱਡ ਕੇ ਇਹਨਾਂ ਦੀ ਛਿੱਤਰ ਪਰੇਡ ਕਰ ਦਵੇ ਪਰ ਉਹ ਖੂਨ ਦੇ ਘੁੱਟ ਪੀ ਕੇ ਰਹਿ ਗਿਆ।

ਇਸ ਤੋਂ ਬਾਅਦ 9 ਅਕਤੂਬਰ ਨੂੰ ਦਿਨ ਦੇ 12.10 ਵਜੇ ਫਿਰ ਅਜੇਹਾ ਹੀ ਹੋਇਆ। ਉਸ ਵਿਅਕਤੀ ਦੀ ਪਿੱਠ ਸੀ ਚਿਹਰਾ ਨਜ਼ਰ ਨਹੀਂ ਆਇਆ ਪਰ ਉਸ ਨੇ ਕਿਸੇ ਦੇ ਜਿਵੇਂ ਹੀ ਗੋਡੀਂ ਹੱਥ ਲਾਏ ਉਸੇ ਵੇਲੇ ਇਸ ਪ੍ਰੋਗਰਾਮ ਨੂੰ ਕੰਟਰੋਲ ਕਰਨ ਵਾਲਿਆਂ ਨੇ ਉਹ ਸੀਨ ਹਟਾ ਕੇ ਦੂਜੇ ਪਾਸੇ ਵਿਖਾਉਣਾਂ ਸ਼ੁਰੂ ਕਰ ਦਿੱਤਾ।

ਆਮ ਗੁਰਮਤਿ ਸਮਾਗਮਾਂ ਸਮੇਂ ਅਜਿਹਾ ਹੁੰਦਾ ਹੈ ਕਿ ਲੋਕ ਇਹਨਾਂ ਜਥੇਦਾਰਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਹੀ ਮੱਥੇ ਟੇਕਣ ਲੱਗ ਜਾਂਦੇ ਹਨ। ਕਈ ਲੋਕ ਮਸਕੀਨ ਨੂੰ ਵੀ ਮੱਥਾ ਟੇਕਦੇ ਸਨ ਤੇ ਉਹ ਮਨ੍ਹਾਂ ਕਰ ਦਿੰਦੇ ਸਨ। ਪਰ ਫਿਰ ਵੀ ਲੋਕ ਹੱਟਦੇ ਨਹੀਂ ਸਨ। ਸਵਾਲਾਂ ਦਾ ਸਵਾਲ ਇਹ ਹੈ ਕਿ ਕੀ ਗੁਰੂ ਦੀ ਹਜ਼ੂਰੀ ਵਿੱਚ ਹੀ ਕਿਸੇ ਦੇ ਆਉਣ ਨਾਲ ਤਾਬਿਆਂ ਵਿਚੋਂ ਉੱਠ ਕੇ ਉਸਦਾ ਸਤਿਕਾਰ ਕਰਨਾ ਬਣਦਾ ਹੈ ਜਾਂ ਗੋਡੀਂ ਹੱਥ ਲਾਉਣਾ?

ਕੀ ਇੱਕ ਅੰਮ੍ਰਿਤਧਾਰੀ ਨੂੰ ਇਹ ਵੀ ਨਹੀਂ ਪਤਾ ਕਿ ਗੁਰੂ ਗ੍ਰੰਥ ਸਾਹਿਬ ਨਾਲੋਂ ਉਹ ਵਿਅਕਤੀ ਵੱਡਾ ਹੈ ਜਾਂ ਜਿਸ ਗੁਰੂ ਦੇ ਸਾਹਮਣੇ ਅੰਮ੍ਰਿਤ ਛਕਿਆ ਜਾਂਦਾ ਹੈ ਉਹ ਵੱਡਾ ਹੈ? ਜਾਂ ਫਿਰ ਪੰਜ ਪਿਆਰੇ ਹੀ ਅੰਮ੍ਰਿਤ ਛਕਾਉਣ ਵੇਲੇ ਅਜਿਹੀ ਸਿਖਿਆ ਦਿੰਦੇ ਹਨ ਕਿ ਗੁਰੂ ਦੀ ਹਜ਼ੂਰੀ ਵਿੱਚ ਜੇ ਕੋਈ ਆ ਜਾਵੇ ਤਾਂ ਗੁਰੂ ਨੂੰ ਛੱਡ ਕੇ ਉਸਦੇ ਸਤਿਕਾਰ ਲਈ ਖੜ੍ਹੇ ਹੋ ਜਾਵੇ? ਕੀ ਇਹ ਪਰੀਭਾਸ਼ਾ ਰਹਿਤ ਮਰਿਆਦਾ ਵਿੱਚ ਦਰਜ ਕੀਤੀ ਜਾਵੇਗੀ ਕਿ ਕੀਰਤਨ ਹੁੰਦੇ ਸਮੇਂ ਕੋਈ ਜਥੇਦਾਰ ਜਾਂ ਪ੍ਰਧਾਨ ਜਾਂ ਅਖੌਤੀ ਸੰਤ ਆ ਜਾਵੇ...

ਬਾਕੀ ਸਫਾ 32 'ਤੇ

# ਇਕ ਨਿਰਾਲੀ 'ਵੈਸਾਖੀ' ਜਿਸ ਨੇ ਨਵਾਂ ਇਤਿਹਾਸ ਸਿਰਜਿਆ

ਮਾਸਟਰ ਸੁਖਦੇਵ ਸਿੰਘ ਜਾਚਕ

*ਉਹ ਭਾਗ ਭਰੀ ਵੈਸਾਖੀ ਸੀ,*
*ਸਿਰਜਿਆ ਜਿਸ ਇਤਿਹਾਸ ਨਵਾਂ।*
*ਦੱਬੇ ਕੁਚਲੇ ਮਜਲੂਮਾਂ ਨੂੰ,*
*ਮਿਲਿਆ ਇੱਕ ਧਰਵਾਸ ਨਵਾਂ।*
*ਗਿੱਦੜਾਂ ਤੋਂ ਸ਼ੇਰ ਬਣਾ ਦਿੱਤੇ,*
*ਜੋ ਮੌਤ ਨੂੰ ਕਰਦੇ ਟਿੱਚਰਾਂ ਸੀ।*
*ਜਾਚਕ ਜੜ੍ਹ ਪੁੱਟਕੇ ਜ਼ਾਲਮ ਦੀ,*
*ਬਖ਼ਸ਼ਿਆ ਇਕ ਵਿਸ਼ਵਾਸ ਨਵਾਂ*

ਅਕਸਰ ਆਮ ਲੋਕ ਆਖਦੇ ਹਨ ਕਿ ਉਹ ਧੰਨ ਹਨ ਜੋ ਕਿਸੇ ਦੇ ਬਣਾਏ ਰਸਤੇ ਤੇ ਸਿੱਧੇ ਚਲਦੇ ਹਨ ਪਰ ਉਹ ਧੰਨ ਧੰਨ ਹਨ ਜੋ ਆਪਣਾ ਆਪ ਕੌਮ, ਧਰਮ ਅਤੇ ਅਨਿਆਂ ਦੀ ਖਾਤਰ ਸਮਰਪਿਤ ਕਰਕੇ ਨਵੇਂ ਰਸਤੇ ਬਣਾਉਂਦੇ ਹਨ ਅਤੇ ਲੁਕਾਈ ਲਈ ਇਕ ਚਾਨਣ ਮੁਨਾਰਾ ਬਣ ਜਾਂਦੇ ਹਨ।

ਸੋਹਲਵੀਂ, ਸਤਾਰ੍ਹਵੀਂ ਅਤੇ ਅਠਾਰਵੀਂ ਇਹਨਾਂ ਤਿੰਨਾਂ ਸਦੀਆਂ ਨੂੰ ਲੋਕਾਂ ਤੇ ਮੁਜ਼ਲਮਾਂ ਲਈ ਕਹਿਰਵਾਨ ਜ਼ਾਲਮ ਸਦੀਆਂ ਕਹਿ ਲਿਆ ਜਾਵੇ ਤਾਂ ਇਹ ਕੋਈ ਅਤਿ ਕਥਨੀ ਨਹੀਂ ਹੋਵੇਗੀ। ਉਸ ਸਮੇਂ ਦੀਆਂ ਜਾਬਰ ਤੇ ਨਿਰਦਈ ਸਰਕਾਰਾਂ ਨੇ ਨਿਰਦੋਸ਼ ਮਜ਼ਲੂਮਾਂ ਤੇ ਅਸਹਿ ਅਣਮਨੁੱਖੀ ਕਹਿਰ ਢਾਏ। ਸੋਹਲਵੀਂ ਸਦੀ ਵਿੱਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ, ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਵੈਰ ਵਿਰੋਧ ਤੇ ਚਾਰ ਲੜਾਈਆਂ, ਸਤਾਰਵੀਂ ਸਦੀ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਨੌਵੇਂ ਪਾਤਸ਼ਾਹ ਜੀ ਅਤੇ ਹੋਰ ਅਨੇਕਾਂ ਹਿੰਦੂ ਤੇ ਨਾਨਕ ਨਾਮ ਲੇਵਾ ਸਿੱਖਾਂ 'ਤੇ ਅਤਿਆਚਾਰ ਤੇ ਸ਼ਹੀਦੀਆਂ, ਅਠਾਰਵੀਂ ਸਦੀ ਵਿੱਚ ਵੱਡੇ ਸਾਹਿਬਜ਼ਾਦੇ ਤੇ ਅਨੇਕਾਂ ਸਿੰਘ (ਚਮਕੌਰ ਦੀ ਅਸਾਵੀ ਜੰਗ) ਛੋਟੇ ਸਾਹਿਬਜ਼ਾਦੇ, ਮਾਤਾ ਗੁਜਰ ਕੌਰ, ਬਾਬਾ ਬੰਦਾ ਸਿੰਘ ਜੀ ਬਹਾਦਰ ਅਤੇ ਹੋਰ ਬਹੁਤ ਸਾਰੇ ਨਿਰਦੋਸ਼ ਮਜ਼ਲੂਮ ਸਿੰਘਾਂ, ਸਿੰਘਣੀਆਂ ਤੇ ਭੁਜੰਗੀਆਂ ਦੀਆਂ ਸ਼ਹਾਦਤਾਂ ਆਦਿ ਖ਼ੂਨ ਦੀ ਹੋਲੀਆਂ ਮੁਗ਼ਲ ਰਾਜ ਵਿੱਚ ਹੀ ਉਹਨਾਂ ਦੇ ਧਾਰਮਿਕ ਕੱਟੜ ਪੁਣੇ ਕਾਰਨ ਹੀ ਖੇਡੀਆਂ ਗਈਆਂ।

ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਰਾਜਕਾਲ ਵਿੱਚ ਸਭ ਪਾਸੇ ਹਾ-ਹਾ-ਕਾਰ ਮੱਚੀ ਹੋਈ ਸੀ। ਬਸ ਹਰ ਇੱਕ ਹਿੰਦੂ (ਗੈਰ ਮੁਸਲਮਾਨ) ਨੂੰ ਦੋ ਗੱਲਾਂ ਹੀ ਪੁੱਛੀਆਂ ਜਾਂਦੀਆਂ, ਜ਼ਿੰਦਗੀ ਜਾਂ ਮੌਤ ਦੋਵਾਂ ਵਿੱਚੋਂ ਇੱਕ ਚੁਣ ਲਵੋ। ਭਾਵ ਧਰਮ ਪ੍ਰੀਵਰਤਨ ਕਰਕੇ ਮੁਸਲਮਾਨ ਬਣਨਾ ਹੈ ਤਾਂ ਜ਼ਿੰਦਗੀ ਬ੍ਰਕਰਾਰ ਰਹੇਗੀ, ਸਭ ਐਸ਼ੋਂ ਅਰਾਮ ਮਿਲਣਗੇ ਨਹੀਂ ਤਾਂ ਮੌਤ ਤੇ ਉਹ ਵੀ ਬੜੇ ਤਸੀਹਿਆਂ ਨਾਲ ਮਿਲੇਗੀ। ਇਸ ਸਮੇਂ ਗੈਰ ਮੁਸਲਮਾਨਾਂ ਦਾ ਜਿਉਣਾ ਦੁੱਭਰ ਬਣ ਗਿਆ ਸੀ, ਜਾਨ ਮਾਲ ਅਤੇ ਇੱਜਤਾਂ ਮਿੱਟੀ ਵਿੱਚ ਮਿਲ ਰਹੀਆਂ ਸਨ। ਇਸ ਭਿਅੰਕਰ ਤੂਫਾਨ ਨੇ ਹੀ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਉਹਨਾਂ ਦੇ ਬੜੇ ਹੀ ਪਿਆਰੇ ਤਿੰਨ ਗੁਰਸਿੱਖਾਂ ਨੂੰ ਆਪਣੇ ਕਲਾਵੇ ਵਿੱਚ ਲੈ ਕੇ ਸ਼ਹੀਦ ਕਰ ਦਿਤਾ ਸੀ ਤੇ ਪਿੱਛੇ ਰਹਿ ਗਏ ਸ੍ਰੀ ਗੁਰੂ ਨਾਨਕ ਨਾਮ ਲੇਵਾ ਸਿੱਖ ਸੰਗਤਾਂ ਨੂੰ ਇਹ ਸੋਚਣ ਲਈ ਮਜਬੂਰ ਕਰ ਦਿੱਤਾ ਕਿ ਇਸ ਜਾਬਰ ਤੇ ਜਬਰ ਨਾਲ ਆਖਰ ਕਿਵੇਂ ਲੋਹਾ ਲਿਆ ਜਾਵੇ।

ਸ੍ਰੀ ਗੁਰੂ ਗੋਬਿੰਦ ਰਾਇ ਜੀ (1699 ਈ. ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਾਵਨ ਸੀਸ ਦੇ ਸੰਸਕਾਰ ਸਮੇਂ ਜਦੋਂ ਭਾਈ ਜੈਤਾ ਜੀ ਨੂੰ ਪੁੱਛਿਆ ਕਿ ਪਿਤਾ ਜੀ ਦੀ ਸ਼ਹੀਦੀ ਸਮੇਂ ਉਥੇ ਕਿੰਨੇ ਕੁ ਸਿੱਖ ਸਨ? ਤਾਂ ਭਾਈ ਜੈਤਾ ਜੀ ਨੇ ਦੱਸਿਆ ਕਿ ਉਥੇ ਸਿੱਖ ਤਾਂ ਬਹੁਤ ਸਨ ਪਰ ਸਿੱਖਾਂ ਦੀ ਕੋਈ ਵੱਖਰੀ ਪਹਿਚਾਣ ਨਾ ਹੋਣ ਕਰਕੇ ਸਿੱਖਾਂ ਦਾ ਪਤਾ ਨਹੀਂ ਸੀ ਲਗਦਾ। ਫਿਰ ਦਸਮੇਸ਼ ਜੀ ਕਹਿਣ ਲੱਗੇ ਕਿ ਮੈਂ ਸਿੱਖਾਂ ਦੀ ਅਜੇਹੀ ਵੱਖਰੀ ਪਹਿਚਾਣ ਬਣਾਵਾਂਗਾ ਜੋ ਲੱਖਾਂ ਵਿੱਚ ਵੀ ਛੁਪਾਇਆ ਨਹੀਂ ਛਿਪੇਗਾ ਅਤੇ ਨਾ ਹੀ ਉਹ ਪ੍ਰਗਟ ਹੋਣ ਤੋਂ ਡਰੇਗਾ।

ਦਸਮੇਸ਼ ਪਿਤਾ ਜੀ ਨੇ ਆਪਣੇ ਕੋਲ ਆਉਣ ਵਾਲੇ ਹਰ ਸਿੱਖ ਨੂੰ ਵਧੀਆ ਘੋੜੇ, ਸ਼ਸ਼ਤਰ ਆਦਿ ਲੈ ਕੇ ਆਉਣ, ਸ਼ਸ਼ਤਰ ਚਲਾਉਣ, ਘੋੜ ਸਵਾਰੀ ਅਤੇ ਜੰਗ ਦੇ ਮੈਦਾਨ ਵਿੱਚ ਦੁਸ਼ਮਣ ਦਾ ਟਾਕਰਾ ਕਰਨ ਦੇ ਦਾਅ ਪੇਚ ਸਿਖਣ ਸਿਖਾਉਣ ਦੇ ਹੁਕਮ ਦਿੱਤੇ ਹਨ। 1699 ਦੀ ਵਿਸਾਖੀ (30 ਮਾਰਚ) ਤੋਂ ਕੁੱਝ ਦਿਨ ਪਹਿਲਾਂ ਹੀ ਸਾਰੇ ਦੇਸ਼ ਦੇ ਪ੍ਰਾਤਾਂ ਵਿੱਚ ਦੂਰ ਦੁਰਾਡੇ ਪ੍ਰੌਤਿਕਾਵਾਂ ਰਾਹੀਂ ਸੰਦੇਸ ਭੇਜ ਦਿਤੇ ਗਏ ਕਿ ਇਸ ਵੈਸਾਖੀ ਵਾਲੇ ਦਿਨ ਵੱਧ ਤੋਂ ਵੱਧ ਸੰਗਤ ਸ਼੍ਰੀ ਅਨੰਦਪੁਰ ਸਾਹਿਬ ਪਹੁੰਚਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰੇ।

ਗੁਰੂ ਜੀ ਦਾ ਹੁਕਮ ਮਿਲਦੇ ਹੀ ਭਾਰਤ ਦੇ ਕੋਨੇ-ਕੋਨੇ ਤੋਂ ਸੰਗਤਾਂ ਨੇ ਅਨੰਦਪੁਰ ਸਾਹਿਬ ਵੱਲ ਵਹੀਰਾਂ ਪਾ ਦਿੱਤੀਆਂ। ਹੌਲੀ ਹੌਲੀ ਅਨੇਕਾਂ ਦੀ ਪੂਰੀ (ਅਨੰਦਪੁਰ ਸਹਿਬ ਜੀ) ਵਿਖੇ ਰੌਣਕਾਂ ਲਗਣੀਆਂ ਸ਼ੁਰੂ ਹੋ ਗਈਆਂ। ਜਿੱਧਰ ਵੇਖੋ ਸੰਗਤਾਂ ਹੀ ਸੰਗਤਾਂ ਵੱਖ ਵੱਖ ਪਹਿਰਾਵਿਆਂ ਵਿੱਚ ਗੁਰੂ ਕੀ ਨਗਰੀ ਨੂੰ ਚਾਰ ਚੰਨ ਲਾ ਰਹੀਆਂ ਸਨ। ਤੀਹ ਮਾਰਚ 1699 ਈ ਦੀ ਵੈਸਾਖੀ ਵਾਲੇ ਦਿਨ ਸ੍ਰੀ ਕੇਸਗੜ੍ਹ ਸਾਹਿਬ ਜੀ ਪਵਿਤਰ ਪਾਵਨ ਅਸਥਾਨ 'ਤੇ ਬੜੇ ਹੀ ਸੁੰਦਰ ਸ਼ਾਮਿਆਨੇ ਸਜਾਏ ਗਏ। ਸਤਿਗੁਰ ਜੀ ਉੱਚੀ ਥਾਂ ਵਾਲੇ ਸੁੰਦਰ ਸ਼ੋਭਨੀਕ ਸ਼ਾਮਿਆਨੇ ਵਿੱਚ ਸ਼ੋਭ ਰਹੇ ਸਨ ਜਦ ਕਿ ਥੱਲੇ ਸੰਗਤਾਂ ਦਾ ਬੇ-ਤਹਾਸ਼ਾ ਇਕੱਠ (ਲਗਭਗ 80 ਹਜ਼ਾਰ) ਠਾਠਾਂ ਮਾਰਦਾ ਸ਼ੋਭ ਰਿਹਾ ਸੀ।

ਦਸਮੇਸ਼ ਪਿਤਾ ਜੀ ਦਾ ਚਿਹਰਾ ਨੂਰੋ-ਨੂਰ ਸੀ। ਜਲਾਲ ਝੱਲਿਆ ਨਹੀਂ ਸੀ ਜਾਂਦਾ। ਪਹਿਲਾਂ ਗੁਰੂ ਸਾਹਿਬ ਜੀ ਨੇ ਆਈਆਂ ਹੋਈਆਂ ਸੰਗਤਾਂ ਦਾ ਧੰਨਵਾਦ ਕੀਤਾ ਫਿਰ ਇਕ ਦਮ ਮਿਆਨ ਵਿਚੋਂ ਸ੍ਰੀ ਸਾਹਿਬ ਕੱਢਕੇ ਉੱਚੀ ਅਵਾਜ਼ ਵਿੱਚ ਕਹਿਣ ਲੱਗੇ "ਅੱਜ ਮੈਨੂੰ ਇੱਕ ਸੀਸ ਦੀ ਲੋੜ ਹੈ, ਹੈ ਕੋਈ ਅਜੇਹਾ ਮਰਜੀਵੜਾ ਗੁਰੂ ਦਾ ਪਿਆਰਾ ਸਿੱਖ ਜੋ ਖੁਸ਼ੀ ਖੁਸ਼ੀ ਆਪਣੇ ਆਪ ਆਪਣਾ ਸੀਸ ਭੇਟ ਕਰੇ?" ਇਹ ਅਨੋਖਾ ਫੁਰਮਾਣ ਸੁਣਕੇ ਸਜੀ ਹੋਈ ਸਾਰੀ ਸੰਗਤ ਵਿੱਚ ਇੱਕ ਦਮ ਸਨਾਟਾ ਜਿਹਾ ਛਾ ਗਿਆ। ਇੰਜ ਲਗ ਰਿਹਾ ਸੀ ਕਿ ਜਿਵੇਂ ਐਨੇ ਵੱਡੇ ਇਕੱਠ ਵਿੱਚ ਸਾਰੇ ਹੀ ਸੁਸਰੀ ਵਾਂਗ ਸੌਂ ਗਏ ਹੋਣ, ਕਿਸੇ ਦੇ ਉਚੀ ਸਾਹ ਲੈਣ ਦੀ ਵੀ ਅਵਾਜ਼ ਨਹੀਂ ਸੀ ਆ ਰਹੀ। ਸਗੋਂ ਉਹਨਾਂ ਵਿੱਚ ਕਈ ਕਮਜ਼ੋਰ ਕਮ-ਦਿਲੇ ਡਰਦੇ ਮਾਰੇ ਹੌਲੀ 2 ਖਿਸਕਣੇ ਸ਼ੁਰੂ ਹੋ ਗਏ ਸਨ।

ਪਰ ਫਿਰ ਵੀ ਇਸ ਚੁੱਪ ਨੂੰ ਤੋੜਦਾ ਹੋਇਆ ਸਭ ਤੋਂ ਪਹਿਲਾਂ ਭਾਈ ਦਇਆ ਰਾਮ ਖੱਤਰੀ ਲਾਹੌਰ ਦੇ ਰਹਿਣ ਵਾਲਾ ਉਠਿਆ ਤੇ ਗੁਰੂ ਸਾਹਿਬ ਜੀ ਕੋਲ ਪਹੁੰਚਕੇ ਸੀਸ ਨਿਵਾਕੇ ਕਹਿਣ ਲੱਗਾ, "ਮੇਰਾ ਨਿਮਾਣਾ ਸੀਸ ਆਪ ਜੀ ਦੀ ਸੇਵਾ ਵਿੱਚ ਹਾਜ਼ਿਰ ਹੈ।" ਏਸੇ ਤਰ੍ਹਾਂ ਦੂਸਰੀ ਵਾਰ ਗੁਰੂ ਸਾਹਿਬ ਜੀ ਵਲੋਂ ਇਕ ਹੋਰ ਸੀਸ ਦੀ ਮੰਗ ਕਰਨ ਤੇ ਭਾਈ ਧਰਮ ਚੰਦ ਜੀ ਦਿੱਲੀ ਵਾਲੇ, ਫਿਰ ਭਾਈ ਹਿੰਮਤ ਰਾਇ ਜੀ ਜਗਨ ਨਾਥ ਪੁਰੀ (ਉੜੀਸਾ) ਵਾਲੇ, ਫਿਰ ਭਾਈ ਮੁਹਕਮ ਚੰਦ ਜੀ ਦਵਾਰਕਾ (ਗੁਜਰਾਤ) ਵਾਲੇ ਅਤੇ ਪੰਜਵੀਂ ਵਾਰ ਭਾਈ ਸਾਹਿਬ ਚੰਦ ਜੀ ਬਿਦਰ (ਕਰਨਾਟਕਾ) ਵਾਲਿਆਂ ਨੇ ਵਾਰੀ ਵਾਰੀ ਆਪਣੇ ਸੀਸ ਆਪਣੀ ਮਰਜ਼ੀ ਨਾਲ ਦਸਮੇਸ਼ ਪਾਤਸ਼ਾਹ ਜੀ ਨੂੰ ਅਰਪਣ ਕੀਤੇ।

ਗੁਰੂ ਸਾਹਿਬ ਜੀ ਵਾਰੀ 2 ਬੜੇ ਰੋਹਬ ਨਾਲ ਸਭ ਨੂੰ ਸ਼ਾਮਿਆਨੇ ਅੰਦਰ ਲੈ ਜਾਂਦੇ ਰਹੇ। ਅੰਤ ਵਿੱਚ ਕੁੱਝ ਸਮੇਂ ਬਾਅਦ ਪੰਜਾਂ ਗੁਰਸਿੱਖਾਂ ਨੂੰ ਨਵੇਂ ਸ਼ਸ਼ਤਰ ਬਸਤਰ ਤੇ ਦਸਤਾਰਾਂ ਸਜਾਕੇ ਗੁਰੂ ਸਾਹਿਬ ਜੀ ਉਹਨਾਂ ਨੂੰ ਬਾਹਰ ਲਿਆਏ ਅਤੇ ਅੰਮ੍ਰਿਤ ਦੀ ਦਾਤ ਬਖਸ਼ਕੇ ਦਇਆ ਸਿੰਘ ਜੀ, ਧਰਮ ਸਿੰਘ ਜੀ, ਹਿੰਮਤ ਸਿੰਘ ਜੀ, ਮੋਹਕਮ ਸਿੰਘ ਜੀ ਅਤੇ ਸਾਹਿਬ ਸਿੰਘ ਜੀ ਨਵੇਂ ਨਾਮਾਂ ਨਾਲ ਸੰਬੋਧਨ ਕਰਕੇ ਹੱਥ ਜੋੜਕੇ ਬੇਨਤੀ ਕੀਤੀ ਕਿ ਮੇਰਾ ਤੇ ਮੇਰੇ ਪਰੀਵਾਰ ਦਾ ਸੀਸ ਆਪ ਖਾਲਸਾ ਜੀ ਦੇ ਅਰਪਣ ਹੈ ਸੋ ਦਾਸ ਨੂੰ ਵੀ ਇਹ ਅੰਮ੍ਰਿਤ ਦੀ ਦਾਤ ਬਖ਼ਸ਼ਕੇ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਬਣਾ ਦਿਓ। "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ" ਵਾਲਾ ਵਚਨ ਸਿੰਘਾਂ ਕੋਲੋਂ ਖੰਡੇ ਬਾਟੇ ਦਾ ਅੰਮ੍ਰਿਤ ਪ੍ਰਾਪਤ ਕਰਕੇ ਦਸਮੇਸ਼ ਜੀ ਨੇ ਸਾਕਾਰ ਕਰ ਵਿਖਾਇਆ।

ਗੁਰੂ ਸਾਹਿਬ ਜੀ ਪੰਜ ਪਿਆਰਿਆਂ ਤੇ ਸਜੀ ਹੋਈ ਸੰਗਤ ਨੂੰ ਸੰਬੋਧਨ ਕਰਕੇ ਫੁਰਮਾਉਣ ਲਗੇ:-

***"ਪ੍ਰਗਟਿਓ ਖਾਲਸਾ ਪ੍ਰਮਾਤਮਾ ਕੀ ਮੌਜ॥***
***ਖਾਲਸਾ ਅਕਾਲ ਪੁਰਖ ਦੀ ਫੌਜ॥***
***ਖਾਲਸਾ ਮੇਰੋ ਰੂਪ ਹੈ ਖਾਸ॥***
***ਖਾਲਸੇ ਮੇਂ ਹਉ ਕਰਉ ਨਿਵਾਸ॥"***

(ਬਚਿੱਤ੍ਰ ਨਾਟਕ)

ਇਤਿਹਾਸਕਾਰ ਲਿਖਦੇ ਹਨ ਕਿ ਇਸ ਭਾਗਾਂ ਵਾਲੀ ਵੈਸਾਖੀ ਵਾਲੇ ਦਿਨ ਚਾਲੀ ਹਜ਼ਾਰ ਪ੍ਰਾਣੀਆਂ ਨੇ ਖੰਡੇ ਬਾਟੇ ਦੀ ਪਹੁਲ ਛੱਕ ਕੇ ਨਵੇਂ

ਖਾਲਸਾ ਪੰਥ ਵਿੱਚ ਸ਼ਮੂਲੀਅਤ ਕੀਤੀ ਤੇ ਸਦਾ ਲਈ ਗੁਰੂ ਵਾਲੇ ਬਣ ਗਏ। ਗੁਰੂ ਸਾਹਿਬ ਜੀ ਦੇ ਸਾਰੇ ਪਰੀਵਾਰ ਨੇ ਵੀ ਇਸੇ ਦਿਨ ਅੰਮ੍ਰਿਤ ਛਕਿਆ ਤੇ ਖਾਲਸਾ ਰੂਪ ਹੋ ਗਏ। ਇਸ ਖਾਲਸੇ ਨੇ ਹੀ ਫਿਰ ਰਣ ਤੱਤੇ ਵਿੱਚ ਐਸੇ ਜੌਹਰ ਵਿਖਾਏ ਕਿ ਇੱਕ ਇੱਕ ਸਵਾ ਲੱਖ ਨਾਲ ਮੁਕਾਬਲਾ ਕਰਕੇ ਦੁਸ਼ਮਣਾਂ ਦੀਆਂ ਉਂਗਲਾਂ ਮੂੰਹ ਵਿੱਚ ਪਵਾ ਦਿਤੀਆਂ।

ਇਸ ਅਦੁੱਤੀ ਅਤੇ ਨਿਰਾਲੀ ਵੈਸਾਖੀ ਨੇ ਹੀ ਜ਼ਮੀਰ ਮਾਰੇ ਦੱਬੇ ਕੁਚਲੇ ਲੋਕਾਂ ਨੂੰ ਗਿੱਦੜਾਂ ਤੋਂ ਬੱਬਰ ਸ਼ੇਰ ਬਣਾਕੇ ਇਕ ਨਵਾਂ ਇਤਿਹਾਸ ਸਿਰਜਿਆ ਅਤੇ ਇਕ ਨਵਾਂ ਖਾਲਸਾ ਪੰਥ ਪ੍ਰਗਟ ਕੀਤਾ ਜਿਸ ਦੀ ਨੀਂਹ ਲਗਭਗ ਦੋ ਸੌ ਸਾਲ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਰੱਖ ਦਿੱਤੀ ਸੀ। ਇਹ ਖਾਲਸਾ ਪੰਥ ਇੱਕ ਅਜੇਹੀ ਨਿਰਵੈਰ, ਨਿਰਭੈ ਤੇ ਸੰਤ ਸਿਪਾਹੀ ਮਰਜੀਵੜਿਆਂ ਦੀ ਫੌਜ ਹੋ ਨਿਬੜੀ ਜਿਸਨੇ ਵਿਸ਼ਾਲ ਤੇ ਮਜਬੂਤ ਮੁਗ਼ਲ ਰਾਜ ਦੀਆਂ ਫੈਲੀਆਂ ਜੜ੍ਹਾਂ ਨੂੰ ਮੁਢੋਂ ਪੁੱਟਕੇ ਵਗਾਹ ਮਾਰਿਆ ਅਤੇ ਹਿੰਦੂ ਧਰਮ ਤੇ ਹਿੰਦੂ ਧਰਮ ਦੀਆਂ ਨਿਸ਼ਾਨੀਆਂ ਟਿੱਕਾ, ਜਵੂੰ, ਧੋਤੀ ਆਦਿ ਦੀ ਰੱਖਿਆ ਕੀਤੀ। ਏਥੋਂ ਤੱਕ ਕਿ ਇਹਨਾਂ ਮਰਜੀਵੜਿਆਂ ਸੂਰਮਿਆਂ ਨੇ ਆਪਣੀ ਜਾਨ ਤੇ ਸੁੱਖ ਅਰਾਮ ਨੂੰ ਵੀ ਲੋਕਾਂ ਦੀਆਂ ਇਜਤਾਂ ਧਰਮ ਤੇ ਜਾਨ ਮਾਲ ਦੀ ਰੱਖਿਆ ਤੋਂ ਕੁਰਬਾਨ ਕਰ ਦਿੱਤਾ।

ਇਸ ਭਾਗ ਭਰੀ ਵਿਸਾਖੀ ਨਾਲ ਹੀ ਗੂੰਗਿਆਂ ਨੂੰ ਜ਼ੁਬਾਨ ਮਿਲ ਗਈ, ਮਰੀ ਹੋਈ ਜ਼ਮੀਰ ਫਿਰ ਜਾਗ ਪਈ, ਸੁੱਤੀ ਹੋਈ ਕੌਮ ਵਿੱਚ ਅਜਿਹੀ ਜਾਗ੍ਰਿਤੀ ਅਤੇ ਨਵਾਂ ਜੋਸ਼ ਪੈਦਾ ਹੋਇਆ ਕਿ ਹਰ ਇਕ ਗੁਰੂ ਜੀ ਦਾ ਸਿੰਘ ਮੌਤ ਨੂੰ ਕਲੋਲਾਂ ਕਰਨ ਲੱਗ ਪਿਆ। ਆਪਣੇ ਹੱਕਾਂ ਪ੍ਰਤੀ ਸਭ ਸੁਚੇਤ ਹੋ ਗਏ ਅਤੇ ਹਥਿਆਰ ਬੰਦ ਹੋ ਕੇ ਦੁਸਮਣ ਨਾਲ ਡਟ ਕੇ ਮੁਕਾਬਲਾ ਕਰਨ ਯੋਗ ਬਣ ਗਏ।

ਸੱਚ ਮੁੱਚ ਇਸ ਵਿਲੱਖਣ ਅਤੇ ਨਿਰਾਲੀ ਵਡਭਾਗੀ ਵੈਸਾਖੀ ਦਾ ਇਹ ਪਵਿਤਰ ਦਿਹਾੜਾ ਸਦਾ-ਸਦਾ ਲਈ ਭਾਰਤ ਦੇ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਨਾਲ ਲਿਖਿਆ ਜਾਵੇਗਾ ਅਤੇ ਹਰ ਭਾਰਤੀ ਇਸ ਇਤਿਹਾਸਕ ਦਿਹਾੜੇ ਤੋਂ ਯੋਗ ਅਗਵਾਈ ਤੇ ਸੇਧ ਲੈਂਦਾ ਰਹੇਗਾ।

***ਅਕਾਲ ਪੁਰਖ ਕਰੇ ਕਿ ਖਾਲਸਾ ਜੁਗਾਂ-ਜੁਗਾਤਰਾਂ ਤੀਕ ਏਸੇ ਤਰ੍ਹਾਂ ਚੜ੍ਹਦੀ ਕਲਾ ਵਿੱਚ ਹੀ ਰਹੇ ਅਤੇ ਇਸ ਅਦੁੱਤੀ ਨਿਰਾਲੀ ਤੇ ਭਾਗਾਂ ਵਾਲੀ ਵਿਸਾਖੀ ਦੀ ਯਾਦ ਸਭ ਦੇ ਦਿਲਾਂ ਵਿੱਚ ਸਦਾ ਲਈ ਸੁਰਜੀਤ ਰੱਖੇ।***



*9464005685*

ਸਫਾ 29 ਦਾ ਬਾਕੀ

.... ਤਾਂ ਸਾਰਾ ਕੁੱਝ ਛੱਡ ਕੇ ਉਸਦਾ ਸਤਿਕਾਰ ਕਰਨਾ ਜਰੂਰੀ ਹੈ?

ਅਜਿਹੀ ਸਥਿਤੀ ਵਿੱਚ ਫਿਰ ਇਹ ਕਹਿਣਾ ਝੂਠ ਸਾਬਤ ਹੋਵੇਗਾ ਕਿ ਨਿਗੁਰੇ ਕਾ ਨਾਉ ਹੈ ਬੁਰਾ? ਕੀ ਇਹ ਵਾਕਿਆ ਹੀ ਅਸਲੀ ਅੰਮ੍ਰਿਤਧਾਰੀ ਦਾ ਕਿਰਦਾਰ ਹੈ ਕਿ ਉਸਨੇ ਸਾਰਾ ਕੁੱਝ ਛੱਡ ਕੇ ਆਉਣ ਵਾਲੇ ਵਿਅਕਤੀਆਂ ਦਾ ਸਨਮਾਨ ਕਰਨਾ ਹੈ? ਤਾਂ ਤੇ ਉਸਨੂੰ ਗੁਰੂ ਦੇ ਸਨਮੁੱਖ ਹੋ ਕੇ ਵੀ ਅੰਮ੍ਰਿਤ ਛਕਣ ਦੀ ਕੀ ਲੋੜ ਹੈ ਤੇ ਛਕਾਉਣ ਵਾਲਿਆਂ ਦੀ ਵੀ? ਕੀ ਕਮੇਟੀ ਅਜਿਹਾ ਕਰੇਗੀ ਕਿ ਜਿਹਨਾਂ ਦੀ ਸੇਵਾ ਗੁਰੂ ਗ੍ਰੰਥ ਸਾਹਿਬ ਦੀ ਤਾਬਿਆਂ 'ਤੇ ਲਾਉਣੀ ਹੈ ਉਹ ਸੂਝਵਾਨ ਰੱਖੇ ਨਾ ਕਿ ਅਜਿਹੇ ਝੋਲੀ ਚੁੱਕ।

ਅਜੇ ਤੱਕ ਤਾਂ ਅਜਿਹਾ ਨਹੀਂ ਹੋਇਆ, ਆਉਣ ਵਾਲੇ ਸਮੇਂ ਵਿੱਚ ਕੀ ਕੁੱਝ ਹੋਵੇਗਾ ਇਹ ਸਮਾਂ ਹੀ ਦਸੇਗਾ। ਹੁਣ ਤਾਂ ਹਰ ਪਾਸੇ ਤੋਂ ਗੁਰਮਤਿ ਦੇ ਪ੍ਰਚਾਰਕਾਂ ਵਿਰੁੱਧ ਸਵਾਲ ਉਠਣਗੇ ਤੇ ਇਹ ਸਵਾਲ ਅੰਮ੍ਰਿਤ ਨੂੰ ਲੈ ਕੇ ਹੋਣਗੇ ਕਿ ਜੇ ਅੰਮ੍ਰਿਤ ਛੱਕ ਕੇ ਅਜਿਹਾ ਹੀ ਕਰਨਾ ਹੈ ਤਾਂ ਅੰਮ੍ਰਿਤ ਛਕਣ ਦੀ ਲੋੜ ਨਹੀਂ ਰਹਿ ਜਾਂਦੀ। ਵੈਸੇ ਨਾਨਕਸ਼ਾਹੀ ਕਲੈਂਡਰ ਰੱਦ ਕਰਨ ਵਾਲਿਆਂ ਨੇ ਅੰਮ੍ਰਿਤ ਦੀ ਮਹਾਨਤਾ ਦੱਸ ਦਿੱਤੀ ਹੈ ਤੇ ਨਾਲ ਹੀ ਇਹ ਵੀ ਕਿ ਅਜਿਹੇ ਲੋਕਾਂ ਦਾ ਕਿਰਦਾਰ ਹੈ "ਭੇਸ ਦਿਖਾਏ ਜਗਤ ਕਉ ਲੋਗਨ ਕਉ ਬਸਕੀਨ" ਤੇ ਨਾਲ ਹੀ ਅਜਿਹੇ ਲੋਕਾਂ ਦਾ ਹੱਲ ਵੀ ਕਿ "ਅਤਿ ਕਾਲ ਕਾਤੀ ਕਟਿਊ ਬਾਸ ਨਰਕ ਮੋਹ ਲੀਨ" ਪਤਾ ਤਾਂ ਉਦੋਂ ਲਗੇਗਾ ਜਦੋਂ "ਸਭਨਾਂ ਕਾ ਦਰੁ ਲੇਖਾ ਹੋਇ॥ " ਜਦ ਤੱਕ ਇਹ ਵਿਚਾਰ ਤੁਹਾਡੇ ਹੱਥਾਂ ਵਿੱਚ ਪਹੁੰਚਣਗੇ ਤਦ ਤੱਕ ਕਈ ਕੁੱਝ ਹੋਰ ਹੋ ਚੁੱਕਾ ਹੋਵੇਗਾ। ਆਉਣ ਵਾਲੇ ਸਮੇਂ ਵਿੱਚ ਵੇਖਣਾ ਕਿ ਇਸੇ ਗੁਰੂ ਘਰ ਵਿੱਚ ਕੀ ਕੀ ਹੋਵੇਗਾ? ਸਵਾਲਾਂ ਦਾ ਸਵਾਲ ਹੈ ਕਿ ਜੇ ਅੰਮ੍ਰਿਤ ਛਕ ਕੇ ਇਹਨਾਂ ਲੋਕਾਂ ਨੇ ਇਹੋ ਕੁਝ ਕਰਨਾ ਹੈ ਤਾਂ ਅੰਮ੍ਰਿਤ ਛਕਣ ਦਾ ਕੀ ਫਾਇਦਾ ਹੈ ਜਾਂ ਅੰਮ੍ਰਿਤ ਛਕਣ ਨਾਲ ਕੀ ਹੁੰਦਾ ਹੈ।

*09461481053.*



# ਖਾਲਸਾ

ਸਤਿਨਾਮ ਕੌਰ, ਗੁਰਬਾਣੀ ਕਲਾਸ ਮੁੰਬਈ

*ਖਾਲਸਾ ਅਕਾਲ ਪੁਰਖ ਕੀ ਫੌਜ,*
*ਪ੍ਰਗਟਿਓ ਖਾਲਸਾ ਪ੍ਰਮਾਤਮਾ ਕੀ ਮੌਜ॥*

*"ਜਬ ਲਗ ਖਾਲਸਾ ਰਹੇ ਨਿਆਰਾ,*
*ਤਬ ਲਗ ਤੇਜ ਦਿਉ ਮੈ ਸਾਰਾ,*
*ਜਬ ਇਹ ਗਹੈ ਬਿਪਰਨ ਕੀ ਰੀਤ,*
*ਮੈ ਨ ਕਰੋ ਇਨਕੀ ਪ੍ਰਤੀਤ॥ "*

*(ਸਰਬ ਲੋਹ)*

ਸੰਨ 1699 ਦੀ ਵੈਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਦੀ ਸਿਰਜਨਾ ਕੀਤੀ। ਅੱਜ ਅਸੀਂ ਇਸ ਬਾਰੇ ਵਿਚਾਰ ਕਰਨੀ ਹੈ।

***ਖਾਲਸਾ ਕੀ ਹੈ:- Maning of Khalsa***

ਖਾਲਸ, ਸੁੱਧ, Independent, ਜਿਸ ਵਿੱਚ ਮਿਲਾਵਟ ਨ ਹੋਵੇ।

***ਪਹਿਲੂ:-***

ਖਾਲਸੇ ਦੇ ਦੋ ਪਹਿਲੂ ਹਨ:-

1- ਬਾਹਰੀ ਰੂਪ ਯਾਨੇ ਕਕਾਰ ਧਾਰਨੇ। ਇਸ ਨਾਲ ਡਿਸਿਪਲਿਨ ਆ ਜਾਂਦਾ ਹੈ।

2- ਖਾਲਸੇ ਦਾ ਮਨ, ਨਿਰਮਲ ਤੇ ਸ਼ੁੱਧ ਹੋਵੇ।

***ਇਸ ਬਾਰੇ ਬਾਣੀ ਦੀ ਪੰਕਤੀਆਂ:-***

- ਆਤਮਾ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ (ਸਰਬ ਲੋਹ)
- ਖਾਲਸਾ ਸੋਇ ਨਾਮ ਰਤਿ ਲਾਗੇ (ਭਾਈ ਨੰਦ ਲਾਲ)
- ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸ ਤਾਹਿ ਨ ਖਾਲਸ ਜਾਨੈ॥ (ਸਰਬ ਲੋਹ)

ਸਭ ਤੋਂ ਪਹਿਲਾਂ ਇਹ ਦੇਖਣਾ ਹੈ ਕਿ ਅਸੀਂ ਅਪਣੇ ਮਨ ਨੂੰ ਖਾਲਸ ਕਿਵੇਂ ਬਣਾਈਏ?

ਮਨ ਦੇ ਬਾਰੇ ਥੋੜ੍ਹਾ ਸਮਝਣਾ ਜਰੂਰੀ ਹੈ?

***ਮਨ ਦਾ ਕੀ ਸਵਭਾਵ ਹੈ:-***

1..ਮਨ ਬੜਾ ਕੀਮਤੀ ਹੈ।

2. ਮਨ ਬੜਾ ਸ਼ਕਤੀਸ਼ਾਲੀ ਹੈ।

3. ਮਨ ਬੜੀ ਸ਼ਰਾਰਤੀ ਵੀ ਹੈ।

4. ਇਸ ਦੀ ਸਪੀਡ ਬਹੁਤ ਤੇਜ਼ ਹੈ।

ਇੱਕ ਪੂਰੇ ਦਿਨ ਵਿੱਚ 50 ਹਜ਼ਾਰ ਖਿਆਲ ਮਨ ਵਿੱਚ ਆਉਂਦੇ ਹਨ। ਇਹ ਵਿਚਾਰ ਚੰਗੇ ਵੀ ਹੋ ਸਕਦੇ ਹਨ। ਇਹ ਵਿਚਾਰ ਬੁਰੇ ਜਾਂ ਮੈਲੇ ਵੀ ਹੋ ਸਕਦੇ ਹਨ। ਚੰਗੇ ਵਿਚਾਰ ਸੁੱਖ ਦੇਂਦੇ ਹਨ। ਬੁਰੇ ਵਿਚਾਰ ਦੁੱਖ ਪੈਦਾ ਕਰਦੇ ਹਨ।

5. ਮਨ ਸਾਨੂੰ ਦਿਸਦਾ ਨਹੀਂ। ਇਸ ਕਰਕੇ ਅਸੀਂ ਜੋ ਮੂਹੋਂ ਬੋਲਦੇ ਹਾਂ ਉਹ ਮਨ ਵਿੱਚ ਨਹੀਂ ਹੁੰਦਾ।

6. ਮਨ ਵਿੱਚ ਕੁੱਝ ਹੋਰ ਤੇ ਮੂੰਹ ਤੋਂ ਕੁੱਝ ਹੋਰ। ਇਸ ਨਾਲ ਮਨ ਮੈਲਾ ਹੁੰਦਾ ਹੈ। ਮੈਲੇ ਮਨ ਨਾਲ ਕੀਤੇ ਸਾਰੇ ਕੰਮ (ਭਾਵੇਂ ਧਰਮ) ਦੇ ਹੋਣ ਮੈਲੇ ਹੋ ਜਾਂਦੇ ਹਨ।

***ਹੁਣ ਸਾਨੂੰ ਪਤਾ ਲੱਗ ਗਿਆ ਕਿ ਮਨ ਕਿਸ ਤਰ੍ਹਾਂ ਮੈਲਾ ਹੁੰਦਾ ਹੈ? ਫਿਰ ਕੀ ਉਪਾਵ ਕਰੀਏ ਮਨ ਨੂੰ ਸਾਫ ਕਰਨ ਵਾਸਤੇ:-***

***ਗੁਰਬਾਣੀ ਸਾਨੂੰ ਸਮਝਾਂਦੀ ਹੈ:-***

- ਮਨ ਧੋਵਹੁ ਸ਼ਬਦ ਲਾਗਹੁ॥
- ਗੁਨ ਗਾਵਤ ਤੇਰੀ ਉਤਰਸ ਮੈਲ॥
- ਪ੍ਰਭਿ ਕੈ ਸਿਮਰਨ ਮਨ ਕੀ ਮਲ ਜਾਇ॥
- ਮਨ ਮੈਲੇ ਸਬ ਕਿਛ ਮੈਲਾ, ਤਨ ਧੋਤੇ ਮਨ ਹਛਾ ਨ ਹੋਇ॥
- ਜੀਅਹੁ ਮੈਲੇ ਬਾਹਰਹੁ ਨਿਰਮਲ॥
- ਦਿਲਹੁ ਮੁਹਬਤ ਜਿਨ ਸੇਈ ਸਚਿਆ॥
- ਜਿਨ ਮਨ ਹੋਰ ਮੁਖ ਹੋਰ ਸੇ ਕਾਂਢੇ ਕਚਿਆ॥

***ਸਿੱਟਾ:-*** ਅਸੀਂ ਸਾਰੇ ਖਾਲਸ ਚੀਜਾਂ ਪਸੰਦ ਕਰਦੇ ਹਾਂ। ਸਾਨੂੰ ਮਿਲਾਵਟ ਪਸੰਦ ਨਹੀਂ ਤਾਂ ਸਾਡੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਸ਼ੁੱਧ ਮਨ ਵਾਲੇ ਖਾਲਸੇ ਦੀ ਲੋੜ ਹੈ।

***ਅਰਦਾਸ-*** ਹੇ ਅੰਮ੍ਰਿਤ ਦੇ ਦਾਤੇ- ਅਸੀਂ ਸ਼ੁੱਧ ਮਨ ਵਾਲੇ ਖਾਲਸੇ ਬਣ ਸਕੀਏ।



# ਮਨਮੱਤਾਂ, ਫੁੱਟ, ਲੁੱਟ ਅਤੇ ਸਾਡੀ ਕੁੱਟ

**ਅਵਤਾਰ ਸਿੰਘ ਮਿਸ਼ਨਰੀ**

ਗੁਰਦੁਆਰੇ ਜਾ ਕੇ ਅਸੀਂ ਇੱਕ ਨਹੀਂ ਅਨੇਕਾਂ ਹੀ ਮਨਮਤਾਂ ਕਰਦੇ ਹਾਂ ਜਿਵੇਂ ਪੈਰਾਂ ਦਾ ਧੋਣ ਅੰਮ੍ਰਿਤ ਸਮਝ ਕੇ ਪੀਣਾ, ਬੇਰੀਆਂ ਤੇ ਸਮਾਧਾਂ ਨੂੰ ਮੱਥੇ ਟੇਕਣੇ, ਧੂਪ, ਜੋਤ, ਨਾਰੀਅਲ, ਸੰਧੂਰ ਆਦਿਕ ਸਮੱਗਰੀ ਨਾਲ ਪੂਜਾ ਕਰਨੀ, ਮੂੰਹ ਬੰਨ੍ਹ ਕੇ ਚੁਪੀਤੇ ਨੇਤਰ ਪਾਠ ਕਰਨੇ, ਮੱਧ ਦੇ ਭੋਗ ਲਵਾਉਣੇ, ਆਰਤੀਆਂ ਅਤੇ ਮੂਰਤੀ ਪੂਜਾ ਕਰਨੀ, ਛੂਆ-ਛਾਤ ਅਤੇ ਜਾਤ-ਪਾਤ ਦੀ ਹੈਂਕੜ ਅਤੇ ਵਿਤਕਰਾ ਕਰਨਾ, ਸਿੱਖ ਰਹਿਤ ਮਰਯਾਦਾ ਦੀ ਥਾਂ, ਡੇਰਿਆਂ ਜਾਂ ਟਕਸਾਲਾਂ ਦੀ ਮਰਯਾਦਾ ਗੁਰਦੁਆਰੇ ਵਿੱਚ ਲਾਗੂ ਕਰਨੀ ਅਤੇ ਇਸ ਨੂੰ ਗੁਰ ਮਰਯਾਦਾ ਕਹੀ ਜਾਣਾ ਪਰ ਅਕਾਲ ਤਖ਼ਤ ਤੋਂ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਲਾਗੂ ਨਾ ਕਰਨੀ।

ਵਿਸ਼ੇਸ਼ ਕਰਕੇ ਡੇਰੇਦਾਰ ਸਾਧਾਂ ਨੂੰ ਗੁਰਦੁਆਰੇ ਦੀ ਸਟੇਜ ਦੇਣੀ, ਜੋ ਪੰਥ ਅਤੇ ਗ੍ਰੰਥ ਦੋਨਾਂ ਤੋਂ ਬਾਗੀ ਹਨ ਪਰ ਸਭ ਤੋਂ ਵੱਡੀ ਮਨਮਤ ਗੁਰੂ ਸਿਧਾਂਤ ਤੋਂ ਥਿੜਕਣਾ ਅਤੇ ਗੁਰੂ ਗ੍ਰੰਥ ਦੇ ਬਰਾਬਰ ਅਖੌਤੀ ਦਸਮ ਗ੍ਰੰਥ ਆਦਿਕ ਹੋਰਨਾਂ ਗ੍ਰੰਥਾਂ ਦਾ ਪ੍ਰਕਾਸ਼ ਕਰਨਾ। ਗੁਰਦੁਆਰੇ ਜੋ ਗਿਆਨ ਦੇ ਸੋਮੇ ਹਨ ਉਥੇ ਵੀ ਵੱਖ ਵੱਖ ਪਾਰਟੀਆਂ ਜਾਂ ਧੜੇ ਬਣਾ ਕੇ ਚੋਣਾਂ ਲੜਨੀਆਂ ਜਾਂ ਯੋਗ ਵਿਅਕਤੀਆਂ ਨੂੰ ਛੱਡ ਕੇ, ਇਕਪਾਸੜ ਵਾਲੀ ਸਰਬਸਮਤੀ ਕਰਨੀ, ਚੋਣਾਂ ਵੇਲੇ ਮਾਰੂ ਨਸ਼ੇ ਅਤੇ ਪੈਸੇ ਵੰਡਣੇ ਅਤੇ ਵਿਰੋਧੀ ਧੜੇ ਬਾਰੇ ਮਨ ਵਿੱਚ ਈਰਖਾ ਰੱਖਣੀ। ਦੇਖੋ! ਗੁਰਦੁਆਰੇ ਅਸੀਂ ਪੈਸੇ ਕਮਾਉਣ ਦੇ ਸਾਧਨ, ਰਾਜਨੀਤੀ ਅਤੇ ਚੌਧਰ ਦੇ ਅੱਡੇ ਬਣਾ ਦਿੱਤੇ ਹਨ। ਇੱਥੇ ਪਾਠ, ਕੀਰਤਨ, ਕਥਾ ਅਤੇ ਅਰਦਾਸਾਂ ਵਿਕ ਰਹੀਆਂ ਹਨ।

ਗੁਰਬਾਣੀ ਦੇ ਗਿਣਤੀ-ਮਿਣਤੀ ਦੇ ਪਾਠ ਕੀਤੇ ਕਰਾਏ ਜਾ ਰਹੇ ਹਨ। ਗੁਰੂ ਦੀ ਗੋਲਕ ਦਾ ਪੈਸਾ ਗੁਰਬਾਣੀ ਸਿਖਾਉਣ, ਗਰੀਬਾਂ ਦੀ ਮਦਦ ਅਤੇ ਧਰਮ ਪ੍ਰਚਾਰ ਕਰਨ ਦੀ ਥਾਂ ਥੋਥੇ ਕਰਮ-ਕਾਂਡਾਂ, ਫਜ਼ੂਲ ਦੀਆਂ ਡੈਕੋਰੇਸ਼ਨਾਂ, ਮਹਿੰਗੇ-ਮਹਿੰਗੇ ਰਾਗੀ ਅਤੇ ਡੇਰੇਦਾਰ ਸੰਤਾਂ ਨੂੰ ਬੁੱਕ ਕਰਨ ਆਦਿਕ ਅਤੇ ਧੜੇਬੰਧ ਰਾਜਨੀਤੀ ਦੀ ਗੰਦੀ ਖੇਡ 'ਤੇ ਬਰਬਾਦ ਕਰਨਾ। ਜੀਵਨ ਜਾਚ ਗੁਰਬਾਣੀ ਨੂੰ ਮੰਤਰ-ਜਾਪ ਬਣਾਉਣਾ, ਗੁਰਦੁਆਰਿਆਂ ਵਿੱਚ, ਗੁਰਬਾਣੀ ਅਤੇ ਇਸ ਦੇ ਅਰਥ ਸਿਖਾਉਣ ਦੀ ਥਾਂ, ਬਹੁਤੀ ਵਾਰ ਸੰਪ੍ਰਦਾਈ ਅਤੇ ਅਣਧਿਕਾਰੀ ਕਥਾਵਾਚਕ, ਮਿਥਹਾਸਕ ਕਹਾਣੀਆਂ ਸੁਣਾ ਕੇ, ਸੰਗਤ ਦਾ ਸਮਾਂ ਖਰਾਬ ਕਰਦੇ ਹਨ। ਰਾਗੀ, ਗ੍ਰੰਥੀ ਅਤੇ ਕਥਾਵਾਚਕ ਪ੍ਰਚਾਰਕਾਂ ਨੂੰ ਧੜੇਬੰਦੀਆਂ ਜਾਂ ਭਾਈਬੰਧੀਆਂ ਦੀ ਸ਼ਿਫਾਰਸ਼ ਨਾਲ ਰੱਖਣਾ ਜਾਂ ਬੁੱਕ ਕਰਨਾ, ਨਿਰੋਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਪ੍ਰਚਾਰ ਕਰਨ ਵਾਲਿਆਂ ਪ੍ਰਚਾਰਕਾਂ ਨੂੰ ਮੰਗਣ ਤੇ ਵੀ ਸਮਾਂ ਨਾ ਦੇਣਾ।

ਲਾਇਬ੍ਰੇਰੀਆਂ ਨੂੰ ਸੰਜੀਦਗੀ ਨਾਲ ਨਾ ਚਲਾਉਣਾ, ਮੱਸਿਆ, ਪੁੰਨਿਆ, ਸੰਗ੍ਰਾਂਦਾਂ, ਲੋਹੜੀਆਂ, ਮਾਘੀਆਂ ਅਤੇ ਪੰਚਕਾਂ ਮਨਾਉਣੀਆਂ ਅਤੇ ਬੋਰਡਾਂ ਉੱਤੇ ਵੱਡੇ-ਵੱਡੇ ਨਾਵਾਂ ਵਿੱਚ ਇਨ੍ਹਾਂ ਨੂੰ ਥਾਂ ਦੇਣੀ, ਭਾਈ ਮਰਦਾਨਾ ਜੀ, ਭਾਈ ਗੁਰਦਾਸ ਜੀ, ਭਾਈ ਜੈਤਾ ਜੀ, ਸਿੰਘ ਸਭਾ ਲਹਿਰ ਦੇ ਮੋਢੀ, ਭਾਈ ਦਿੱਤ ਸਿੰਘ ਜੀ, ਪ੍ਰੋ. ਗੁਰਮੁਖ ਸਿੰਘ ਅਤੇ ਗੁਰਬਾਣੀ ਦੇ ਨਿਰੋਲ ਵਿਆਖਿਆਕਾਰ ਪ੍ਰੋ. ਸਾਹਿਬ ਸਿੰਘ ਜੀ ਆਦਿਕ ਦੇ ਦਿਹਾੜੇ ਨਾ ਮਨਾਉਣੇ ਅਤੇ ਰੱਬੀ ਭਗਤਾਂ ਨੂੰ ਵਿਸਾਰਣਾ, ਗੁਰਦੁਆਰਿਆਂ ਵਿਖੇ, ਕਥਾ, ਲੈਕਚਰ, ਅਤੇ ਵਿਚਾਰ ਦੇ ਸਮੇਂ ਜਾਂ ਇਸ ਤੋਂ ਬਾਅਦ ਵੀ ਜਗਿਆਸੂਆਂ ਦੇ ਮਨ ਦੇ ਸ਼ੰਕੇ ਦੂਰ ਨਾ ਕਰਨੇ।

ਜੇ ਕੋਈ ਸ਼ਰਧਾਲੂ, ਸੰਗਤ ਵਿੱਚ ਸਵਾਲ ਪੁੱਛ ਲਵੇ ਤਾਂ ਉਸਨੂੰ ਚੁੱਪ ਕਰਾ ਦੇਣਾ ਆਦਿਕ ਅਜਿਹੀਆਂ ਹੋਰ ਵੀ ਬਹੁਤੀਆਂ ਮਨਮੱਤਾਂ ਅਸੀਂ ਧਰਮ ਅਸਥਾਨਾਂ ਵਿਖੇ ਕਰੀ-ਕਰਾਈ ਜਾ ਰਹੇ ਹਾਂ ਜਿਸ ਕਰਕੇ ਸਾਡੇ ਵਿੱਚ ਫੁੱਟ ਪੈ ਰਹੀ ਹੈ, ਜਿਸ ਦਾ ਫਾਇਦਾ ਉੱਠਾ ਕੇ ਸਾਧ ਲਾਣਾ ਅਤੇ ਪੁਜਾਰੀ, ਕੌਮ ਨੂੰ ਲੁੱਟ ਅਤੇ ਕੁੱਟ ਰਹੇ ਹਨ। ਜਰਾ ਠੰਡੇ ਦਿਮਾਗ ਨਾਲ ਸੋਚੋ! ਗੁਰਬਾਣੀ ਸਿੱਖਣ-ਸਿਖਾਉਣ ਵਾਸਤੇ ਹੈ ਨਾ ਕਿ ਰਵਾਇਤੀ ਕਰਮ-ਕਾਡਾਂ ਲਈ? ਦਾਸ ਵੀ ਆਪਣੀ ਕਿਰਤ ਕਰਦਾ ਹੋਇਆ ਧਰਮ ਪ੍ਰਚਾਰ ਨਾਲ ਸਬੰਧਤ ਹੈ ਅਤੇ ਸਮੇਂ ਸਮੇਂ ਤੇ ਗੁਰਮਤਿ ਦੇ ਵੱਖ-ਵੱਖ ਵਿਸ਼ਿਆਂ ਤੇ ਲਿਖਦਾ ਵੀ ਰਹਿੰਦਾ ਹੈ।

ਬਾਕੀ ਸਫਾ 38 'ਤੇ

# ਕੌਣ ਰੋਕੇਗਾ ਪੰਜਾਬ 'ਚ ਚਿੱਟੇ-ਦਿਨ ਵਾਪਰ ਰਹੇ 5-ਜੀ ਘਪਲੇ ਨੂੰ.....

ਅਮਰੀਕ ਸਿੰਘ ਸ਼ੇਰ ਖਾਂ

ਪਿਛਲੇ ਦਿਨੀਂ ਇੱਕ ਸਮਾਜ-ਸੇਵੀ ਸੰਗਠਨ ਵੱਲੋਂ ਕਰਵਾਈ ਗਈ ਵਿਚਾਰ-ਚਰਚਾ ਵਿੱਚ ਹਿੱਸਾ ਲੈਣ ਦਾ ਮੌਕਾ ਮਿਲਿਆ ਜਿਸ ਵਿੱਚ ਵੱਖ ਵੱਖ ਸੂਬਿਆਂ ਦੇ ਵਿਦਵਾਨਾਂ ਨੇ ਬੜੇ ਜੋਸ਼-ਖਰੋਸ਼ ਨਾਲ ਹਿੱਸਾ ਲਿਆ। ਬਹੁਤਿਆਂ ਨੇ ਤਾਂ ਪੰਜਾਬ 'ਚ ਆ ਕੇ ਰਵਾਇਤੀ ਤਰੀਕੇ ਨਾਲ ਪੰਜਾਬ ਤੇ ਪੰਜਾਬੀਆਂ ਦੇ ਸੋਹਲੇ ਗਾਣ ਵਾਲੀ ਆਪਣੀ ਪੁਰਾਣੀ ਪਰੰਪਰਾ ਨੂੰ ਹੀ ਦੁਹਰਾਇਆ।

ਆਮ ਕਰਕੇ ਬਹੁਤੇ ਵਿਦਵਾਨ ਏਸੇ ਉਲਾਰ-ਬਿਰਤੀ ਦਾ ਹੀ ਪ੍ਰਗਟਾਵਾ ਕਰਦੇ ਹਨ। ਅੰਤਰਰਾਜੀ ਵਿਚਾਰ-ਚਰਚਾਵਾਂ 'ਚ ਅਕਸਰ ਇਓਂ ਹੀ ਵੇਖਣ ਨੂੰ ਮਿਲਦਾ ਹੈ। ਗੰਗਾ ਗਏ, ਗੰਗਾ ਰਾਮ, ਜਮਨਾ ਗਏ ਤਾਂ ਜਮਨਾ ਦਾਸ। ਜੀਹਦੇ ਘਰ ਗਏ, ਉਹਦੇ ਈ ਗੁਣ ਗਾਈ ਗਏ। ਪਰ ਵਿਰਲੇ ਈ ਹੁੰਦੇ ਨੇ ਜਿਹੜੇ ਅਗਲੇ ਦੇ ਘਰ ਜਾ ਕੇ ਉਹਦੀਆਂ ਸਿਫ਼ਤਾਂ ਦੇ ਪੁਲ ਵੀ ਬੰਨ੍ਹ ਦਿੰਦੇ ਨੇ ਤੇ ਫਿਰ ਬੜੇ ਸਲੀਕੇ ਨਾਲ ਗੱਲਾਂ-ਗੱਲਾਂ 'ਚ ਉਹਦੀ ਦੁਖਦੀ ਰਗ ਤੇ ਹੱਥ ਰੱਖ ਕੇ ਦਵਾ-ਦਾਰੂ ਦਾ ਨੁਖਸਾ ਵੀ ਦੱਸ ਆਉਂਦੇ ਨੇ।

ਇਸ ਵਿਚਾਰ-ਚਰਚਾ ਵਿੱਚ ਇੱਕ ਐਸੇ ਹੀ ਸੱਜਣ ਬੈਠੇ ਸਨ, ਸਵਾਮੀ ਨੰਦ ਲਾਲ ਸ਼ਾਸਤਰੀ ਜੀ। ਬੇਸ਼ੱਕ ਮੂਲ ਰੂਪ 'ਚ ਆਪ ਰਾਜਸਥਾਨ ਦੇ ਵਸਨੀਕ ਨੇ ਪਰ ਲੰਬੇ ਸਮੇਂ ਤੋਂ ਪੰਜਾਬੀਆਂ ਤੇ ਪੰਜਾਬ ਨਾਲ ਵਾਹ ਪਿਆ ਹੋਣ ਕਰਕੇ ਉਹਨਾਂ ਨੇ ਪੰਜਾਬੀ ਸਮਾਜ ਦੇ ਬੜੇ ਅਜੀਬ-ਤੱਥ ਸਾਡੇ ਸਾਹਮਣੇ ਪੇਸ਼ ਕੀਤੇ। ਉਹਨਾਂ ਦਾ ਬੜਾ ਸਾਫ ਕਹਿਣਾ ਸੀ ਕਿ ਪੰਜਾਂ 'ਚ ਪਰਮੇਸਰ ਹੁੰਦਾ ਹੈ ਤੇ ਪੰਜਾਬੀਆਂ ਦਾ ਨਾਤਾ ਹਮੇਸ਼ਾ ਪੰਜਾਂ ਦੇ ਜ਼ਰੀਏ ਪਰਮੇਸਰ ਨਾਲ ਜੁੜਿਆ ਰਹਿੰਦਾ ਹੈ। ਖਾਸ ਕਰਕੇ ਸਿੱਖ ਕੌਮ ਦੀਆਂ ਸਾਰੀਆਂ ਰਵਾਇਤਾਂ ਪੰਜਾਂ ਦੁਆਲੇ ਪ੍ਰਕਰਮਾ ਕਰਦੀਆਂ ਜਾਪਦੀਆਂ ਹਨ, ਜਿਨ੍ਹਾਂ ਨੂੰ ਕਿਤੇ 'ਪੰਚ' ਤੇ ਕਿਤੇ 'ਪੰਜ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਪੰਜ-ਪਿਆਰੇ, ਪੰਜ-ਤਖ਼ਤ, ਪੰਜ ਬਾਣੀਆਂ, ਪੰਜ ਕਕਾਰ ਆਦਿ ਇਹ ਸਭ ਸਿੱਖ ਪਰੰਪਰਾ ਦਾ ਅਹਿਮ ਅੰਸ਼ ਤੇ ਅਸੂਲ ਹਨ। ਇਥੋਂ ਤੱਕ ਪੰਜਾਬ ਦਾ ਨਾਂ ਵੀ ਪੰਜ+ਆਬ ਪੰਜਾਂ ਦਰਿਆਵਾਂ ਦਾ ਸਮੁੱਚ ਹੈ ਪਰ ਅੱਜ ਬਦਲਦੇ ਹਲਾਤਾਂ 'ਚ ਇਹ ਪੰਜ ਦੀ ਪਰੰਪਰਾ ਇੱਕ ਨਵੇਂ ਮੁਹਾਵਰੇ ਨੂੰ ਜਨਮ ਦੇ ਰਹੀ ਹੈ ਜਿਸਦਾ ਰੂਪ ਬੜਾ ਕੋਹਝਾ ਤੇ ਸਮਾਜ ਨੂੰ ਬਰਬਾਦ ਕਰਨ ਦੇ ਤੁਲ ਹੈ। ਨਵੀਂ ਪੀੜ੍ਹੀ ਦਾ ਇਹ '5-ਜੀ' ਇਕੱਲਾ ਸਿੱਖ ਕੌਮ ਨੂੰ ਹੀ ਨਹੀਂ ਸਗੋਂ ਸਾਰੇ ਪੰਜਾਬੀ ਸਮਾਜ ਤੇ ਫਿਰ ਪੂਰੇ ਭਾਰਤੀ ਖਿੱਤੇ ਤੋਂ ਅੱਗੇ ਪੂਰੇ ਵਿਸ਼ਵ ਲਈ ਚਿਤਾਵਨੀ ਬਨਣ ਜਾ ਰਿਹਾ ਹੈ।

ਉਹਨਾਂ ਮੁਤਾਬਕ ਪੰਜਾਬੀਆਂ, ਖਾਸ ਕਰ ਸਿੱਖ ਕੌਮ ਦਾ ਪੂਰੇ ਵਿਸ਼ਵ ਵਿੱਚ ਇੱਕ ਆਪਣਾ ਅਹਿਮ ਸਥਾਨ ਹੈ। ਪਹਿਲੇ ਤੇ ਦੂਜੇ ਵਿਸ਼ਵ ਯੁੱਧ ਤੋਂ ਇਲਾਵਾ ਪਾਕਿਸਤਾਨ ਵਿਰੁੱਧ ਲੜੀਆਂ ਤਿੰਨੋਂ ਹੀ ਜੰਗਾਂ (1965, 1971 ਤੇ ਕਾਰਗਿਲ) ਵਿੱਚ ਇਹਨਾਂ ਦੀ ਬਹਾਦਰੀ ਆਪੇ ਆਪ 'ਚ ਇੱਕ ਮਿਸਾਲ ਸੀ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਕ੍ਰਾਂਤੀਕਾਰੀ ਜੀਵਨ-ਜਿਊਣ ਵਾਲੇ ਗੁਰੂ ਸਾਹਿਬਾਨਾਂ ਤੋਂ ਇਲਾਵਾ ਉਹਨਾਂ ਦੇ ਅਨੇਕਾਂ ਸੂਰਬੀਰ ਪੈਰੋਕਾਰਾਂ ਵੱਲੋਂ ਉੱਚੇ-ਸੁੱਚੇ ਚਰਿਤਰ ਦੇ ਦਿਖਾਏ ਜਲਵਿਆਂ ਦੀ ਆਪਣੀ ਤਾਰੀਖੀ-ਮਹੱਤਤਾ ਹੈ। ਕਦੇ ਉਹ ਸਮਾਂ ਸੀ ਜਦ ਕਿਸੇ ਸਿੱਖ ਦੀ ਆਮਦ ਨੂੰ ਦੇਖ ਕੇ ਅਬਲਾ-ਤੀਵੀਂ ਆਪਣੇ ਆਪ ਨੂੰ ਖਾਸ ਤੌਰ ਤੇ ਸੁੱਰਖਿਅਤ ਮਹਿਸੂਸ ਕਰਦੀ ਸੀ। ਕਦੇ ਕੋਈ ਬਾਪ ਆਪਣੀ ਮਾਸੂਮ ਧੀ ਨੂੰ ਕਹਿੰਦਾ ਸੀ ਕਿ ਬੇਟਾ! ਜਦ ਟੈਕਸੀ ਲਵੇਂ ਤਾਂ ਸਰਦਾਰ ਜੀ ਦੀ ਟੈਕਸੀ ਨੂੰ ਪਹਿਲ ਦੇਵੀਂ। ਪਰ ਅੱਜ ਦੀ ਪੰਜਾਬੀ ਜਨਰੇਸ਼ਨ ਦੇ ਮੂਹਰੇ ਜਿਹੜਾ ਵੱਡਾ ਸਕੈਂਡਲ ਮੂੰਹ ਅੱਡੀ ਖੜ੍ਹਾ ਹੈ ਇਹਦੀ ਕੀਮਤ ਪੈਸੇ-ਟਕੇ 'ਚ ਅੰਕਿਤ ਕਰਨੀ ਨਿਰੀ ਮੂਰਖਤਾ ਹੈ। ਇਹਦੀ ਕੀਮਤ ਜੇ ਮਿਥਣੀ ਵੀ ਹੋਵੇ ਤਾਂ ਲੱਖਾਂ ਕਰੋੜਾਂ ਰੁਪਈਆਂ-ਟਕਿਆਂ ਨਾਲ ਨਹੀਂ ਸਗੋਂ ਲੱਖਾਂ- ਕਰੋੜਾਂ ਉਹਨਾਂ ਸਿਰਾਂ ਨਾਲ ਕੀਤੀ ਜਾ ਸਕਦੀ ਹੈ ਜਿਹੜੇ ਉੱਚ ਆਦਰਸ਼ਾਂ ਤੇ ਉਚੀਆਂ ਕਦਰਾਂ-ਕੀਮਤਾਂ ਨੂੰ ਸਥਾਪਿਤ ਕਰਨ ਲਈ ਕੌਮ ਤੋਂ ਕੁਰਬਾਨ ਹੋ ਗਏ।

ਸਵਾਮੀ ਜੀ ਮੁਤਾਬਕ ਕੇਸਾਂ 'ਚ ਅੰਮ੍ਰਿਤ ਚੋਣ ਵਾਲੀ

ਪਰੰਪਰਾ ਅੱਜ ਖਤਮ ਹੋ ਰਹੀ ਹੈ ਤੇ ਵਿਆਹ ਸ਼ਾਦੀਆਂ ਵਿੱਚ ਸ਼ਰੇਆਮ ਬੀਅਰ ਤੇ ਵਿਸਕੀ ਦੀਆਂ ਬੋਤਲਾਂ ਪੀਤੀਆਂ ਈ ਨਹੀਂ ਜਾਂਦੀਆਂ ਸਗੋਂ ਰੋੜ੍ਹੀਆਂ ਜਾਂਦੀਆਂ ਨੇ। ਅਨੇਕਾਂ ਪੰਜਾਬੀ ਮਨਚਲੇ ਬੀਅਰ ਦਾ ਡਾਟਾ ਪੀ ਕੇ ਨਿਕਲਦੀ ਝੱਗ ਸਾਥੀਆਂ ਦੇ ਸਿਰ-ਮੂੰਹ ਤੇ ਵਰ੍ਹਾਉਂਦੇ ਮੈਂ ਅਨੇਕਾਂ ਵਾਰ ਅੱਖੀਂ ਵੇਖੇ ਨੇ। ਉਹਨਾਂ ਦੇ ਸਿਰਾਂ ਤੇ ਬੀਅਰ ਦੀ ਇਹ ਚਮਕਦੀ ਝੱਗ ਉਹਨਾਂ ਦੇ ਗਹਿਰੇ ਹਨੇਰੇ 'ਚ ਡੁੱਬ ਚੁੱਕੇ ਦਿਲੋ-ਦਿਮਾਗ ਦੀ ਕਰੂਪ ਤਸਵੀਰ ਪੇਸ਼ ਕਰ ਰਹੀ ਹੁੰਦੀ ਹੈ।

ਨਵੀਂ ਜਨਰੇਸ਼ਨ ਦੇ 5-ਜੀ ਘਪਲੇ ਨੂੰ ਸ਼ਾਸ਼ਤਰੀ ਜੀ ਨੇ ਅੰਗਰੇਜ਼ੀ ਦੇ ਪੰਜ ਅੱਖਰਾਂ 'ਚ ਪਰੋਣ ਦੀ ਕੋਸ਼ਿਸ਼ ਕੀਤੀ:-
ਜੀ ਫਾਰ ਗੰਨ, ਜੀ ਫਾਰ ਗਰਲ-ਫਰੈਂਡ, ਜੀ ਫਾਰ ਗਲਾਸ, ਜੀ ਫਾਰ ਗੇਅਰ ਜੀ ਫਾਰ ਗਿਟਾਰ।

ਸਵਾਮੀ ਜੀ ਤਾਂ ਪੰਜ ਸ਼ਬਦ ਕਹਿ ਗਏ ਪਰ ਮੇਰੀ ਰਾਤਾਂ ਦੀ ਨੀਂਦ ਹਰਾਮ ਕਰ ਗਏ। ਜਦ ਸ਼ਾਸਤਰੀ ਜੀ ਦੇ ਇਸ '5-ਜੀ' ਦੇ ਸੰਕਲਪ ਨੂੰ ਮੈਂ ਆਪਣੇ ਨਜ਼ਰੀਏ ਨਾਲ ਪੂਰੀ ਤਰ੍ਹਾਂ ਨਿਹਾਰ ਕੇ ਦੇਖਿਆ ਤਾਂ ਸਾਰਾ ਕੁੱਝ ਚਿੱਟੇ ਦਿਨ ਵਾਂਗ ਸਾਫ ਦਿਖਾਈ ਦੇਣ ਲੱਗਿਆ।

ਜੇ ਪਹਿਲੇ ਜੀ ਦੀ ਗੱਲ ਕਰੀਏ ਤਾਂ 'ਜੀ ਫਾਰ ਗੰਨ' ਦੇ ਸ਼ੁਕੀਨ ਪੰਜਾਬੀਆਂ ਕੋਲ ਸਾਰੇ ਹਿੰਦੁਸਤਾਨ ਤੋਂ ਵੱਧ ਅਸਲਾ ਹੈ। ਸ਼ਾਇਦ ਸਾਰੇ ਸੂਬਿਆਂ ਦੇ ਲਾਇਸੰਸੀ ਹਥਿਆਰ ਦੇ ਬਰਾਬਰ ਇਕੱਲੇ ਪੰਜਾਬੀਆਂ ਕੋਲ ਹਥਿਆਰ ਹੋਣਗੇ। ਇਹ ਹਥਿਆਰਾਂ ਵਿਆਹ-ਸ਼ਾਦੀਆਂ, ਪਾਰਟੀਆਂ 'ਚ ਆਪਣਿਆਂ 'ਤੇ ਈ ਅਨੇਕਾਂ ਵਾਰ ਆਪਣਾ ਰੰਗ ਵਿਖਾ ਚੁੱਕੇ ਨੇ। ਮਜ਼ਲੂਮਾਂ ਦੀ ਰੱਖਿਆ ਲਈ ਚੱਲਣ ਵਾਲਾ ਹਥਿਆਰ ਅੱਜ ਮਜ਼ਲੂਮਾਂ ਉੱਤੇ ਹੀ ਚੱਲ ਰਿਹਾ ਹੈ। ਦਸਮੇਸ਼ ਪਿਤਾ ਦੀ ਵਰੋਸਾਈ ਕੌਮ ਲਈ ਇਹ ਵਰਤਾਰਾ ਡੁੱਬ ਮਰਨ ਦੇ ਤੁੱਲ ਹੈ। ਪਤਾ ਨਹੀਂ ਬਿਨਾਂ ਲੋੜ ਜਾਇਜ਼-ਨਜਾਇਜ਼ ਤਰੀਕੇ ਨਾਲ ਕਿੰਨਾ ਕੁ ਅਸਲਾ ਪੰਜਾਬੀਆਂ ਨੇ ਫੋਕੀ ਹੈਂਕੜ ਕਾਇਮ ਰੱਖਣ ਲਈ ਆਪਣੇ ਨਾਂ ਲਵਾ ਲਿਆ ਹੈ। ਲੋੜ ਮੁਤਾਬਿਕ ਚੀਜ਼ ਰੱਖਣੀ ਮਾੜੀ ਨਹੀਂ ਪਰ ਵਿਆਹ ਸ਼ਾਦੀਆਂ 'ਚ ਸ਼ਰਾਬ ਦੇ ਨਸ਼ੇ 'ਚ ਧੁੱਤ ਹੋ ਕੇ ਟੈਂਟਾਂ ਦੀਆਂ ਚਾਨਣੀਆਂ ਪਾੜੀ ਜਾਣੀਆਂ ਵੀ ਤਾਂ ਕੋਈ ਅਕਲਮੰਦੀ ਨਹੀਂ।

"ਜੀ ਫਾਰ ਗਰਲ" ਦੀ ਤਾਜ਼ਾ ਉਦਾਹਰਨ ਪੰਜਾਬ ਦੇ ਇਮਾਨਦਾਰ ਸਮਝੇ ਜਾਂਦੇ ਡੀ. ਐਸ.ਪੀ ਦੇ ਕਿਰਦਾਰ ਤੋਂ ਭਲੀ ਭਾਂਤੀ ਪਰਖੀ ਜਾ ਸਕਦੀ ਹੈ। ਜੇ ਇਮਾਨਦਾਰਾਂ ਦਾ ਇਹ ਹਾਲ ਹੈ ਤਾਂ ਬੇਈਮਾਨਾਂ ਦਾ ਤਾਂ ਰੱਬ ਈ ਰਾਖਾ। ਇੱਥੇ ਕੋਈ ਇੱਕ ਗੱਲ ਨਹੀਂ ਸਗੋਂ ਅਨੇਕਾਂ ਬੁੱਢੇ, ਜਵਾਨ "ਏਕਾ ਨਾਰੀ ਜਤੀ ਹੋਇ" ਦੇ ਸੰਕਲਪ ਨੂੰ ਤਿਆਗ ਕੇ ਸੁਰਾ-ਸੁੰਦਰੀ 'ਚ ਗਲਤਾਨ ਹੋਏ ਰੋਜ਼ਾਨਾ ਪੰਜਾਬੀ ਸਮਾਜ ਦੀ ਕਿਰਦਾਰ-ਕੁਸ਼ੀ ਕਰ ਰਹੇ ਨੇ। ਸ਼ਾਇਦ ਐਸੀ ਪੀੜਾ ਵਿੱਚੋਂ ਈ ਕੁਝ ਸਮਾਂ ਪਹਿਲਾਂ ਮੇਰੀ ਕਲਮ 'ਚੋਂ ਇਹ ਅਲਫਾਜ਼ ਸਹਿਜ-ਸੁਭਾਅ ਕਿਰ ਗਏ:-

***ਪੰਜਾਂ ਈ ਵਿਕਾਰਾਂ ਵਿੱਚੋਂ ਕਾਮ ਪਹਿਲਾ ਏ।***
***ਹਰ ਥਾਂ ਤੇ, ਕਾਮੀ-ਪੁਰਸ਼ਾਂ ਦਾ ਮੇਲਾ ਏ।***
***ਚੈਨਲ ਚਲਾ ਕੇ ਕੋਈ ਤੁਸੀਂ ਵੇਖ ਲਓ।***
***ਕਾਮ ਵਾਲੀ ਅੱਗ, ਅੱਖਾਂ ਰਾਹੀਂ ਸੇਕ ਲਓ।***
***ਪਾਉਂਦੇ ਨੇ ਵਿਕਾਰ ਵੇਖੋ ਕਿੱਦਾਂ ਬਾਘੀਆਂ।***
***ਨਰਕ-ਦੁਆਰੇ ਦੀਆਂ ਇਹ ਨੇ ਚਾਬੀਆਂ।***
***ਫਿਲਮੀ-ਅੰਦਾਜ਼ ਮਾਰੇ ਡੂੰਘੇ ਡੰਗ ਜੀ।***
***ਡੰਗੀ ਹੋਈ ਜਵਾਨੀ ਪਾਣੀ ਵੀ ਨਾ ਮੰਗਦੀ।***
***ਗੁਰੂਆਂ ਦੀ ਬਾਣੀ ਕਹੇ ਗੱਲਾਂ ਸੱਚੀਆਂ।***
***ਜੋ ਸਮਝਣ ਰੂਹਾਂ, ਬੱਸ ਓਹੀ ਬਚੀਆਂ।***

ਪਰ ਅੱਜ ਗੁਰੂਆਂ ਦੀ ਬਾਣੀ ਪੜ੍ਹਨ, ਸੁਣਨ ਤੇ ਸਮਝਣ ਦਾ ਜਦ ਕਿਸੇ ਕੋਲ ਵਿਹਲ ਹੀ ਨਹੀਂ ਤਾਂ ਫਿਰ ਗਿੱਲ ਵਰਗਿਆਂ ਅਨੇਕਾਂ ਗੱਭਰੂਆਂ ਦਾ ਸੁਰਾ-ਸੁੰਦਰੀ 'ਚ ਗਲਤਾਨ ਹੋਣਾ ਤਾਂ ਤੈਅ ਹੈ।

'ਗੰਨ' ਤੇ 'ਗਰਲ' ਤੋਂ ਬਾਅਦ ਪੰਜਾਬੀਆਂ ਦਾ ਤੀਜਾ ਮਨ-ਭਾਉਂਦਾ ਸ਼ੌਕ 'ਗਲਾਸ' ਜਾਂ 'ਗਲਾਸੀ' ਕਿਸੇ ਤੋਂ ਵੀ ਛੁਪਿਆ ਨਹੀਂ। ਗਲਾਸੀ 'ਚ ਡੁੱਬਣ ਵਾਲਿਆਂ 'ਚ ਇਕੱਲੇ ਨੌਜਵਾਨ ਈ ਨਹੀਂ ਸਗੋਂ ਸੱਤਰ-ਸਾਲ ਦੇ ਬਾਬੇ ਵੀ ਬਰਾਬਰ ਦਾ ਹੱਥ-ਵਟਾ ਰਹੇ ਨੇ।

ਹੋਰ ਪੁੱਛੋ ਤਾਂ ਬੜੇ ਸਤਿਕਾਰਯੋਗ ਅਹੁਦਿਆਂ ਤੇ ਬੈਠੇ ਅਧਿਆਪਕ, ਪ੍ਰੋਫੈਸਰ ਸਭ ਏਸ ਗਲਾਸੀ ਦਾ ਸ਼ਿਕਾਰ ਨੇ। ਏਥੋਂ ਤੱਕ ਕਿ ਧਰਮ ਅਸਥਾਨਾਂ ਦੇ ਚੌਧਰੀ ਪ੍ਰਬੰਧਕਾਂ ਵਿੱਚੋਂ ਵੀ ਬਹੁਤੇ ਏਸ ਗਲਾਸੀ ਦੀ ਮਾਰ ਹੇਠ ਨੇ। ਮੇਰਾ ਇੱਕ ਨਜ਼ਦੀਕੀ ਰਿਸ਼ਤੇਦਾਰ ਜਿਹੜਾ ਮੇਰੇ ਇਲਾਕੇ ਦੇ ਇੱਕ ਪ੍ਰਤਿਸ਼ਠ ਗੁਰਦੁਆਰੇ ਦਾ ਸਕੱਤਰ ਵੀ ਐ, ਉਹ ਵੀ ਕਦੇ ਚੁੱਪ-ਚਪੀਤੇ ਤੇ ਕਦੇ ਸ਼ਰੇਆਮ ਗਲਾਸੀ ਦੀ

ਗੁਲਾਮੀ ਕਰਦਾ ਮੈਂ ਅੱਖੀਂ ਵੇਖਿਆ ਏ। ਇਸ ਘਪਲੇ ਹੇਠ ਕਈ ਅਰਬਾਂ ਰੁਪਏ ਸ਼ਰਾਬ ਦੇ ਤਸਕਰਾਂ ਨੇ ਡਕਾਰ ਲਏ ਨੇ ਤੇ ਲੋਕਾਂ ਪੱਲੇ ਪਈ ਨਿਰੀ ਖੁਆਰੀ ਤੇ ਬੀਮਾਰੀ। ਬਾਕੀ ਪੰਜਾਬ ਦੀ ਹੋਈ ਦੁਰਗਤੀ ਦਾ ਹਿਸਾਬ ਕਿਤਾਬ ਵੱਖਰਾ।

ਪੌਂਟੀ ਚੱਢਾ ਕਈ ਅਰਬਾਂ ਦਾ ਮਾਲਕ ਬਣਿਆ ਬੈਠਾ ਏ ਏਸੇ ਕਾਰੋਬਾਰ ਚੋਂ। ਰਾਣਾ ਗੁਰਜੀਤ ਸਿੰਘ ਦੀਆਂ ਕਈ ਸ਼ਰਾਬ ਦੀਆਂ ਫੈਕਟਰੀਆਂ ਨਿੱਤ ਟਨਾਂ ਦੇ ਟਨ ਸ਼ਰਾਬ ਬਣਾਈ ਜਾ ਰਹੀਆਂ ਨੇ। ਮੇਰੇ ਇਲਾਕੇ ਦਾ ਉਪਰੋਂ ਦੀ ਕਿਰਪਾਨ ਧਾਰਨ ਕਰਨ ਵਾਲਾ ਕਿਸੇ ਵੇਲੇ ਅਕਾਲੀ ਮੰਤਰੀ ਰਿਹਾ ਇਮਾਨਦਾਰ ਸ਼ਵੀ ਵਾਲਾ ਸੱਜਣ ਵੀ ਦੱਸਦੇ ਨੇ ਕਿ ਸ਼ਰਾਬ ਦੀ ਫੈਕਟਰੀ ਲਾਉਣ ਜਾ ਰਿਹਾ ਏ। ਦੱਸੋ ਕੀਹਨੂੰ ਚੰਗਾ ਕਹੀਏ ਤੇ ਕਹਿਨੂੰ ਮਾੜਾ।

ਕਿਰਦਾਰਾਂ ਦਾ ਇਹ ਘਪਲਾ ਕਿਹੜੀ ਸਰਕਾਰ ਸਾਹਮਣੇ ਲਿਆਊ ਤੇ ਕਿਹੜਾ ਬੁੱਧੀਜੀਵੀ ਅੱਗੇ ਹੋ ਕੇ ਹਾਅ ਦਾ ਨਾਹਰਾ ਮਾਰੂ।

ਚੌਥਾ ਘਪਲਾ ਹੋ ਰਿਹੈ "ਜੀ ਫਾਰ ਗੇਅਰ" ਦੇ ਨਾਂ ਥੱਲੇ। ਇਹ ਘਪਲਾ ਪੰਜਾਬੀਆਂ ਨਾਲ ਹੋ ਰਿਹੈ, ਲਿਸ਼ਲਿਸ਼ ਕਰਦੀਆਂ ਮੋਟਰ-ਗੱਡੀਆਂ ਤੇ ਅਣਗਿਣਤ ਵਹੀਕਲਾਂ ਦੇ ਵੰਨ-ਸੁਵੰਨੇ ਮਾਡਲਾਂ ਦੇ ਸਬਜ਼-ਬਾਗ ਦਿਖਾ ਦਿਖਾ ਕੇ। ਕਿਸੇ ਵੇਲੇ ਪੰਜਾਬ ਟਰੈਕਟਰ ਖਰੀਦਣ 'ਚ ਮਸ਼ਹੂਰ ਸੀ। ਟਰੈਕਟਰ ਬਨਾਉਣ ਵਾਲੀਆਂ ਸਾਰੀਆਂ ਦੇਸੀ-ਵਿਦੇਸ਼ੀ ਕੰਪਨੀਆਂ ਦੀ ਆਰਥਿਕਤਾ ਪੰਜਾਬੀਆਂ ਦੇ ਸਿਰ ਤੇ ਈ ਟਿਕੀ ਹੋਈ ਸੀ। ਚਲੋ ਕਿਸੇ ਵਕਤ ਟਰੈਕਟਰਾਂ ਦੀ ਭਾਰੀ ਲੋੜ ਵੀ ਸੀ। ਟਰੈਕਟਰ ਖੇਤ 'ਚ ਵਗਦਾ ਸੀ ਤੇ ਕਮਾਈ ਆਉਂਦੀ ਸੀ ਪਰ ਆਹ ਕੀ ਹੋਇਆ? ਇਕੋ ਘਰ 'ਚ ਚਾਰ-ਚਾਰ ਮੋਟਰ-ਸਾਇਕਲ, ਦੋ-ਦੋ, ਤਿੰਨ-ਤਿੰਨ ਕਾਰਾਂ ਜੀਪਾਂ। ਹਰ ਅੱਲੜ ਉਮਰ ਦਾ ਮੁੰਡਾ ਹਾਂਡੇ ਤੋਂ ਲੈ ਕੇ ਯਾਹਮੇ ਤੱਕ ਪਤਾ ਨਹੀਂ ਕਿਹੜੇ ਕਿਹੜੇ ਗੇਅਰ ਬਦਲਦਾ ਕਾਲਜ ਤੱਕ ਪਹੁੰਚਦਾ ਏ। ਕਾਲਜ ਜਾਣ ਤੱਕ ਦਾ ਪੈਟਰੋਲ ਘੱਟ ਬਲਦਾ ਏ ਪਰ ਮਟਰ-ਗਸ਼ਤੀ ਤੇ ਕਈ ਗੁਣਾ ਵੱਧ।

ਜੇ ਕਾਰਾਂ ਦੀ ਵਿਕਰੀ ਵੇਖਣੀ ਹੋਵੇ ਤਾਂ ਮੋਗੇ, ਲੁਧਿਆਣੇ ਤੇ ਮਲੋਟ ਦੀਆਂ ਮੰਡੀਆਂ 'ਚ ਵਿਕਣ ਆਈਆਂ ਪੁਰਾਣੀਆਂ ਗੱਡੀਆਂ ਦੀਆਂ ਕਈ ਮੀਲ ਲੰਮੀਆਂ ਕਤਾਰਾਂ ਤੋਂ ਸਹਿਜੇ ਅੰਦਾਜ਼ਾ ਹੋ ਜਾਂਦਾ ਏ ਕਿ ਸਾਡੇ ਪੰਜਾਬੀ ਅੱਜ ਕੱਲ ਪੂਰੀ ਤਰ੍ਹਾਂ ਕਾਰ-ਇਸ਼ਕ ਦੇ ਰੋਗ ਵਿੱਚ ਗ੍ਰਸਤ ਹੋ ਚੁੱਕੇ ਨੇ।

ਉਧਰੋਂ ਕਾਰ ਕੰਪਨੀਆਂ ਵੀ ਨਿੱਤ ਦਿਨ ਹਰ ਚੈਨਲ ਤੇ ਹਰ ਅਖਬਾਰ ਚ ਵੰਨ-ਸੁਵੰਨੀਆਂ ਤੇ ਨੰਗ-ਧੜੰਗੀਆਂ ਮਾਡਲਾਂ ਖੜ੍ਹੀਆਂ ਕਰਕੇ ਆਪਣੀ ਵਿਕਰੀ ਵਧਾਉਣ ਦਾ ਹਰ ਸਟੰਟ ਵਰਤ ਰਹੀਆਂ ਹਨ।

ਕਾਰ ਖਰੀਦਣਾ ਕੋਈ ਗੁਨਾਹ ਨਹੀਂ ਪਰ ਜਦ ਅਠਾਰਾਂ ਸਾਲ ਦੀ ਅੱਲੜ ਪੂਰੀ ਤਰ੍ਹਾਂ ਸ਼ੀਸ਼ੇ ਕਾਲੇ ਕਰਵਾ ਕੇ ਪਿੰਡਾਂ ਦੀਆਂ ਸੁੰਨੀਆਂ ਲਿੰਕ-ਰੋਡਾਂ ਤੇ ਆਪਣੀਆਂ 'ਜੀ ਫਾਰ ਗਰਲਜ਼' ਨੂੰ ਅਨੈਤਿਕ ਤਰੀਕੇ ਨਾਲ ਘੁਮਾਉਂਦੇ ਨੇ ਤਾਂ ਬੁਢਾ ਬਾਪੂ-ਪੰਜਾਬ ਇੱਕ ਵਾਰ ਫੇਰ ਸ਼ਰਮਸਾਰ ਹੁੰਦਾ ਏ। ਦਿਨ-ਦਿਹਾੜੇ ਕਾਲੇ ਸ਼ੀਸ਼ੀਆਂ ਦੀ ਓਟ 'ਚ ਹੁੰਦੀਆਂ ਕਾਲੀਆਂ ਕਰਤੂਤਾਂ ਮੈਂ ਖੁਦ ਅਨੇਕਾਂ ਵਾਰ ਅੱਖੀਂ ਵੀ ਵੇਖੀਆਂ ਨੇ ਤੇ ਕਈ ਦਫਾ ਅਖਬਾਰਾਂ ਦੀਆਂ ਸੁਰਖੀਆਂ ਵੀ ਬਟੋਰ ਚੁੱਕੀਆਂ ਨੇ। ਅੱਜ ਹਰੇਕ ਪੰਜਾਬੀ ਮੁੰਡਾ ਹੱਥਾਂ ਨਾਲ ਕੋਈ ਹੋਰ ਕਿਰਤ ਕਰਨੀ ਜਾਣਦਾ ਹੋਵੇ ਜਾਂ ਨਾ ਪਰ 'ਗੇਅਰ ਬਦਲਣੇ' ਬਾਖੂਬੀ ਜਾਣਦਾ ਹੈ। ਬਿਨਾਂ ਕਿਸੇ ਲੋੜ ਤੋਂ ਅਜਾਈਂ ਫੂਕੇ ਕਰੋੜਾਂ ਰੁਪਏ ਦੇ ਸਬਸਿਡੀ ਵਾਲੇ ਏਸ ਤੇਲ ਅਤੇ ਕਾਰ ਕੰਪਨੀਆਂ ਦੀਆਂ ਜੇਬਾਂ 'ਚ ਗਏ ਕਰੋੜਾਂ ਡਾਲਰਾਂ ਦਾ ਹਿਸਾਬ-ਕਿਤਾਬ ਕਿਹੜਾ ਲਾਊਗਾ। ਇਹ ਕਰਤਾਰ ਈ ਜਾਣੇ।

ਪੰਜਵਾਂ ਘਪਲਾ "ਜੀ ਫਾਰ ਗਿਟਾਰ" ਦੀਆਂ ਤਰਜ਼ਾਂ ਦੇ ਪਰਦੇ ਹੇਠ ਹੋ ਰਿਹਾ ਏ। ਗਿਟਾਰ ਦੇ ਪਰਦੇ ਹੇਠ ਸਾਰੀ ਸੰਗੀਤ ਮੰਡਲੀ ਨੂੰ ਸ਼ਾਮਲ ਕੀਤਾ ਜਾ ਸਕਦਾ ਏ। ਗਿਟਾਰਾਂ ਚੁੱਕੀ ਇਹ ਸਾਰੀਆਂ ਸੰਗੀਤਕ ਮੰਡਲੀਆਂ ਨੇ ਪੰਜਾਬ, ਪੰਜਾਬੀ ਅਣਖ ਤੇ ਗੈਰਤ ਨੂੰ ਪੂਰੀ ਤਰ੍ਹਾਂ ਮਲੀਆਮੇਟ ਕਰਨ ਦਾ ਬੀੜਾ ਚੁੱਕਿਆ ਹੋਇਆ ਹੈ। ਕਿਹੜਾ ਗੰਦੇ ਤੋਂ ਗੰਦਾ ਗੀਤ ਨਹੀਂ ਜਿਹੜਾ ਇਹਨਾਂ ਅਖੌਤੀ ਕਲਾਕਾਰਾਂ ਨੇ ਹੁਣ ਤੱਕ ਨਹੀਂ ਗਾਇਆ। ਲੋਕਾਂ ਨੂੰ ਕਾਮ- ਕਲੋਲਾਂ ਸਿਖਾ-ਸਿਖਾ, ਨਵੀਂ ਪੀੜ੍ਹੀ ਦੀ ਕਿਰਦਾਰ-ਕੁਸ਼ੀ ਤੇ ਜਵਾਨੀ ਦਾ ਘਾਣ ਕਰਕੇ ਇਹ ਪੰਜਾਹ-ਪੰਜਾਹ ਲੱਖ ਦੀਆਂ ਕਾਰਾਂ ਤੇ ਝੂਟਣ ਵਾਲਿਆਂ ਨੇ ਜਿਹੜੇ ਕਲਾ ਦੇ ਨਾਂ ਹੇਠ ਘਪਲੇ ਕੀਤੇ ਨੇ, ਇਹਨਾਂ ਘਪਲਿਆਂ ਦਾ ਹਿਸਾਬ ਕਿਤਾਬ ਦੱਸੋ ਕਿਹੜਾ ਲਊ?

ਸੋ ਵੀਰੋ! ਇਹ ਘਪਲੇ ਇਕੱਲੇ ਪੰਜਾਬੀ ਸਮਾਜ 'ਚ ਈ ਨਹੀਂ ਵਾਪਰੇ ਸਗੋਂ ਹਰ ਸਮਾਜ 'ਚ ਯੋਜਨਾਤਮਿਕ ਤਰੀਕੇ ਨਾਲ ਹੋ ਰਹੇ ਇਹਨਾਂ ਸਾਰੇ ਘਪਲਿਆਂ ਦਾ ਲੇਖਾ-ਜੋਖਾ ਜੇ ਇਕੋ ਥਾਈਂ ਕਰੋ ਤਾਂ ਸ਼ਾਇਦ ਦੋ ਜੀ ਘਪਲਾ ਤਾਂ ਨਿਗੂਣਾ ਜਿਹਾ ਬਣ ਕੇ ਰਹਿ

ਜਾਏ। ਮੈਂ ਪਹਿਲਾਂ ਈ ਕਹਿ ਚੁੱਕਾਂ ਕਿ ਇਹਨਾਂ ਕੌਮੀ ਘਪਲਿਆਂ ਨੂੰ ਪੈਸੇ ਟਕਿਆਂ ਨਾਲ ਨਹੀਂ ਅੰਕਿਆ ਜਾਣਾ ਚਾਹੀਦਾ ਸਗੋਂ ਇਹ ਘਪਲੇ ਤਾਂ ਕੌਮਾਂ ਦੀ ਬਰਬਾਦੀ ਦਾ ਹਥਿਆਰ ਨੇ। ਇਹਨਾਂ ਘਪਲਿਆਂ ਪਿੱਛੇ ਕਿਸੇ ਇੱਕ ਵਰਗ ਨੂੰ ਈ ਦੋਸ਼ੀ ਨਹੀਂ ਠਹਿਰਾਇਆ ਜਾ ਸਕਦਾ। ਡੂੰਘੀ ਝਾਤ ਮਾਰਿਆਂ ਹਰ ਬਾਸ਼ਿੰਦਾ ਇਸ ਹਮਾਮ 'ਚ ਨੰਗਾ ਜਾਪਦਾ ਏ।

ਇਸ ਲਈ ਇਹਨਾਂ ਘਪਲਿਆਂ ਪਿੱਛੇ ਕਾਰਜ਼ਸ਼ੀਲ ਤੇ ਸਿੱਧੇ ਰੂਪ 'ਚ ਜ਼ਿੰਮੇਵਾਰ ਲੋਕਾਂ ਦਾ ਸਮਾਜਿਕ ਬਾਈਕਾਟ ਤੇ ਕੌਮੀ-ਜਾਗਰੂਕਤਾ ਹੀ ਇੱਕੋ-ਇਕ ਹੱਲ ਹੈ। ਆਓ! ਆਪੋ ਆਪਣੇ ਕਿਰਦਾਰਾਂ ਨੂੰ ਪਛਾਣੀਏ ਤੇ ਆਪਣੀ ਖੁਦੀ ਨੂੰ ਘਪਲੇਬਾਜ਼ੀ ਦੇ ਬਦਨੁਮਾ ਦਾਗ ਤੋਂ ਬਚਾਈਏ ਅਤੇ ਪੰਜਾਬੀਆਂ ਦਾ ਭਲਾ ਚਾਹੁਣ ਵਾਲੇ ਨੰਦ ਲਾਲ ਸ਼ਾਸਤਰੀ ਵਰਗੇ ਅਨੇਕਾਂ ਹੋਰ ਬੁੱਧੀ ਜੀਵੀਆਂ ਦੀ ਨਜ਼ਰ 'ਚ ਧੁੰਦਲੀ ਪੈ ਚੁੱਕੀ ਪੰਜਾਬੀਅਤ ਦੀ ਤਸਵੀਰ 'ਚ ਮੁੜ ਤੋਂ ਨਵੇਂ ਰੰਗ ਭਰਨ ਦਾ ਪ੍ਰਣ ਲਈਏ।

9815758466

*ਸਫਾ 34 ਦਾ ਬਾਕੀ*

ਦਾਸ ਨੇ ਪਾਠਕਾਂ ਦੀ ਮੰਗ ਅਤੇ ਧਰਮ ਪ੍ਰਚਾਰ ਨੂੰ ਮੁੱਖ ਰੱਖ ਕੇ, ਉਪਰੋਕਤ ਕਰਮ-ਕਾਂਡਾਂ ਅਤੇ ਮਨਮਤਾਂ ਤੇ ਇੱਕ ਪੁਸਤਕ ਵੀ ਲਿਖੀ ਹੈ "ਕਰਮ-ਕਾਂਡਾਂ ਦੀ ਛਾਤੀ ਵਿੱਚ ਗੁਰਮਤਿ ਦੇ ਤਿੱਖੇ ਤੀਰ" ਉਸ ਵਿੱਚ ਕਰਮ-ਕਾਂਡੀ ਮਨਮੱਤ ਬਾਰੇ ਕਾਫੀ ਕੁੱਝ ਬਿਆਨ ਕੀਤਾ ਹੈ, ਨੂੰ ਪ੍ਰਾਪਤ ਕਰਨ ਲਈ ਦਾਸ ਨਾਲ ਇਸ ਨੰਬਰ ਤੇ (5104325827) ਸੰਪ੍ਰਕ ਕੀਤਾ ਜਾ ਸਕਦਾ ਹੈ।

ਆਓ ਸਾਰੇ ਰਲ-ਮਿਲ ਕੇ ਪੰਥ ਦੇ ਵਿਹੜੇ ਅਤੇ ਧਰਮ ਅਸਥਾਨਾਂ ਵਿੱਚ ਸਾਡੀ ਅਣਗਹਿਲੀ ਨਾਲ ਆ ਵੜੀਆਂ ਜਾਂ ਪੰਥ ਵਿਰੋਧੀ ਸ਼ਕਤੀਆਂ ਵੱਲੋਂ ਘਸੋੜ ਦਿੱਤੀਆਂ ਗਈਆਂ ਮਨਮੱਤਾਂ ਨੂੰ ਬਾਹਰ ਕੱਢ ਕੇ ਜਾਂ ਤਿਆਗ ਕੇ ਨਿਰੋਲ ਗੁਰਮਤਿ ਨੂੰ ਧਾਰੀਏ ਅਤੇ ਪ੍ਰਚਾਰੀਏ। ਫਿਰ ਹੀ ਅਸੀਂ ਮਨਮੱਤਾਂ, ਸਾਡੀ ਹੈਂਕੜ ਨਾਲ ਪੈਦਾ ਹੋਈ ਫੁੱਟ, ਪੁਜਾਰੀਆਂ, ਭੇਖੀ ਸਾਧਾਂ ਅਤੇ ਭ੍ਰਿਸ਼ਟ ਰਾਜਨੀਤਕਾਂ ਦੀ ਲੁੱਟ ਅਤੇ ਕੁੱਟ ਤੋਂ ਬਚਣ ਸਕਦੇ ਹਾਂ।

5104325827

## *ਸਿੱਖ ਕੌਮ ਦੇ ਦੋ ਮਾਣਮੱਤੇ ਵਿਦਵਾਨ*
## *ਪ੍ਰੋ.ਗੁਰਮੁਖ ਸਿੰਘ ਤੇ ਭਾਈ ਦਿੱਤ ਸਿੰਘ ਗਿਆਨੀ*

ਸਿੰਘ ਸਭਾ ਲਾਹੌਰ ਦੇ ਮੋਢੀ, ਕੌਮ ਦੇ ਮਾਣਮੱਤੇ ਵਿਦਵਾਨ ਪ੍ਰੋ.ਗੁਰਮੁਖ ਸਿੰਘ ਦਾ ਜਨਮ ਦਿਹਾੜਾ 15 ਅਪ੍ਰੈਲ 1849 ਹੈ ਤੇ ਭਾਈ ਦਿੱਤ ਸਿੰਘ ਦਾ ਜਨਮ ਦਿਹਾੜਾ 21 ਅਪ੍ਰੈਲ 1850 ਹੈ। ਇਸੇ ਮਹੀਨੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਦੇ ਵਿਸਾਖੀ ਵਾਲੇ ਦਿਨ ਖਾਲਸੇ ਦੀ ਸਾਜਨਾ ਅਨੰਦਪੁਰ ਸਾਹਿਬ ਦੀ ਧਰਤੀ ਤੇ ਕੀਤੀ ਸੀ। ਸਿੰਘ ਸਭਾ ਲਹਿਰ ਦਾ ਮੁੱਖ ਉਦੇਸ਼ ਸਿੱਖ ਕੌਮ ਦੀ ਡਿਗ ਰਹੀ ਸ਼ਾਖ ਨੂੰ ਸੁਰਜੀਤ ਕਰਨਾ ਸੀ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿੱਚ ਸਿੱਖਾਂ ਦੀ ਗਿਣਤੀ ਇੱਕ ਕਰੋੜ ਤੋਂ ਵੱਧ ਸੀ ਪਰ ਉਹਨਾਂ ਦੀ ਮੌਤ (1839) ਤੋਂ ਬਾਅਦ 1861 ਦੀ ਮਰਦਮ ਸੁਮਾਰੀ ਵਿੱਚ ਸਿੱਖਾਂ ਦੀ ਗਿਣਤੀ ਸਿਰਫ 18 ਲੱਖ 70 ਹਜ਼ਾਰ ਰਹਿ ਗਈ ਸੀ। ਇਹਨਾਂ ਦੋਨੋਂ ਮਾਣਮੱਤੇ ਵਿਦਵਾਨਾਂ ਨੇ ਆਪਣੇ ਅਣਥੱਕ ਯਤਨਾਂ ਨਾਲ ਸਿੱਖੀ ਨੂੰ ਪ੍ਰਫੁੱਲਤ ਕਰਨ ਲਈ ਅਨੇਕਾਂ ਯਤਨ ਕੀਤੇ ਤੇ ਸਫਲ ਵੀ ਹੋਏ, ਪਰ ਦੋਨਾਂ ਵਿਦਵਾਨਾਂ ਪ੍ਰੋ.ਗੁਰਮੁੱਖ ਦੀ ਮੌਤ 24 ਸਤੰਬਰ 1899 ਤੇ ਭਾਈ ਦਿੱਤ ਸਿੰਘ ਦੀ ਮੌਤ 6 ਸਤੰਬਰ 1901 ਹੋ ਜਾਣ ਕਾਰਨ ਉਹਨਾਂ ਵੱਲੋਂ ਆਰੰਭੇ ਕਾਰਜ ਅਧੂਰੇ ਰਹਿ ਗਏ ਸਨ। ਅੱਜ ਸਾਡੀ ਹਾਲਤ ਇਹ ਹੈ ਕਿ ਸਿੱਖਾਂ ਦੇ ਗੜ੍ਹ ਪੰਜਾਬ ਵਿੱਚ ਨੌਜੁਆਨ ਪੀੜ੍ਹੀ ਘੋਨ-ਮੋਨ ਹੋਈ ਫਿਰ ਰਹੀ ਹੈ, ਨਸ਼ਿਆਂ ਦਾ ਬੋਲਬਾਲਾ ਹੈ ਤੇ ਆਮ ਜਨਤਾ ਫੋਕੇ ਕਰਮ-ਕਾਂਡਾ, ਵਹਿਮਾਂ-ਭਰਮਾਂ, ਮੜ੍ਹੀ-ਮਸਾਣਾਂ ਦੇ ਚਕਰਾਂ ਵਿੱਚ ਪਈ ਹੋਈ ਹੈ। ਆਉ ਇਸ ਵਿਸਾਖੀ ਤੇ ਪ੍ਰਣ ਕਰੀਏ ਤੇ ਸੱਚੇ-ਸੁਚੇ ਸਿੱਖ ਬਣੀਏ। ਦਸਤਾਰਾਂ ਸਜਾਈਏ, ਘਸੇ ਪਿਟੇ ਫੋਕੇ ਕਰਮ-ਕਾਂਡਾਂ ਤੋਂ ਨਿਜਾਤ ਪਾਈਏ।

ਪ੍ਰਿੰ. ਨਸੀਬ ਸਿੰਘ ਸੇਵਕ

# ਵਿਦਿਆਰਥੀਆਂ ਪ੍ਰਤੀ ਅਧਿਆਪਕ ਦੀ ਜ਼ਿੰਮੇਵਾਰੀ ਕਿੰਨੀ..

*ਸ. ਰਣਜੀਤ ਸਿੰਘ*

ਕਿਸੇ ਵੀ ਦੇਸ਼ ਦੀ ਖੁਸ਼ਹਾਲੀ ਲਈ ਵਿਦਿਆ ਦਾ ਪਸਾਰਾ ਬਹੁਤ ਜ਼ਰੂਰੀ ਹੈ। ਜਹਿਨ ਕੇ ਗਾਲਬਰੇਥ, ਅਮਰੀਕਨ ਅਰਥ ਸ਼ਾਸਤਰੀ ਨੇ ਕਿਹਾ ਸੀ :- ਕੋਈ ਵੀ ਪੜ੍ਹੀ ਹੋਈ ਅਬਾਦੀ ਗਰੀਬ ਨਹੀਂ ਹੁੰਦੀ ਅਤੇ ਕੋਈ ਵੀ ਅਨਪੜ੍ਹ ਅਬਾਦੀ ਅਮੀਰ ਨਹੀਂ ਹੋ ਸਕਦੀ। ਇਹੋ ਹੀ ਸਿਧਾਂਤ ਅਮਰੇਤ ਸੇਨ ਨੋਬਲ ਇਨਾਮ ਜੇਤੂ ਅਰਥ ਸ਼ਾਸਤਰ ਦਾ ਹੈ ਕਿ ਜੇ ਦੁਨੀਆਂ ਦੇ ਪਛੜੇ ਤੇ ਵਿਕਸਤ ਹੋ ਰਹੇ ਦੇਸ਼ਾਂ ਨੇ ਉਨਤੀ ਕਰਨੀ ਹੈ ਤਾਂ ਉਹ ਵੱਡੀ ਪੱਧਰ ਤੇ ਵਿਦਿਆ ਦੇ ਪਸਾਰ ਲਈ ਜਿੰਮੇਵਾਰ ਅਧਿਆਪਕ ਪੈਦਾ ਕਰਨ।

ਕਿਸੇ ਕੌਮ ਦੀ ਮਹਾਨਤਾ ਇਸ ਗੱਲ ਤੇ ਨਿਰਭਰ ਨਹੀਂ ਕਰਦੀ ਕਿ ਉਸ ਕੋਲ ਕਿੰਨੀ ਗਿਣਤੀ ਵਿੱਚ ਉਚੇ ਉਚੇ ਪਹਾੜ, ਖੇਤੀ ਲਈ ਅਧੁਨਿਕ ਸਾਧਨ, ਬਹੁਮੁਲੀਆਂ ਖਾਨਾਂ, ਵੱਡੇ-ਵੱਡੇ ਕਾਰਖਾਨੇ ਜਾਂ ਸ਼ਕਤੀਸ਼ਾਲੀ ਫੌਜਾਂ ਹਨ, ਸਗੋਂ ਕੌਮ ਦੀ ਉਚਤਾ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਉਸ ਕੋਲ ਉਚੇ ਤੇ ਸੁਚੇ ਆਦਰਸ਼ਾਂ ਵਾਲੇ ਕਿੰਨੇ ਕੁ ਅਧਿਆਪਕ ਹਨ ਜੋ ਵਿਦਿਆਰਥੀਆਂ ਪ੍ਰਤੀ ਆਪਣੀ ਜਿੰਮੇਵਾਰੀ ਸਮਝਦੇ ਹਨ। ਭਾਰਤ ਵਰਗੇ ਦੇਸ਼ ਵਿੱਚ ਜਿਥੇ ਬਹੁਤੇ ਲੋਕ ਅਨਪੜ੍ਹ ਹਨ, ਉਥੇ ਅਧਿਆਪਕ ਦੀ ਜਿੰਮੇਵਾਰੀ ਹੋਰ ਵੀ ਵੱਧ ਜਾਂਦੀ ਹੈ ਕਿਉਂਕਿ ਅਧਿਆਪਕ ਦੀ ਜਿੰਮੇਵਾਰੀ ਕੇਵਲ ਸਕੂਲ ਦੀ ਚਾਰ ਦੀਵਾਰੀ ਤੱਕ ਹੀ ਸੀਮਤ ਨਹੀਂ ਹੁੰਦੀ ਸਗੋਂ ਸਮੁੱਚਾ ਸਮਾਜ ਹੀ ਉਸ ਦੇ ਦਾਇਰੇ ਵਿੱਚ ਹੁੰਦਾ ਹੈ।

ਅੱਜ ਦਾ ਵਿਦਿਆਰਥੀ ਹੀ ਕੱਲ ਦਾ ਨਾਗਰਿਕ ਹੈ ਅਤੇ ਉਸ ਨੇ ਹੀ ਸਮਾਜ ਦਾ ਅੰਗ ਬਣਨਾ ਹੈ। ਇਕ ਅਧਿਆਪਕ ਵਿਦਿਆਰਥੀਆਂ ਪ੍ਰਤੀ ਜਿੰਮੇਵਾਰੀ ਨੂੰ ਸਮਝਦਿਆਂ ਹੋਇਆਂ ਆਪਣੇ ਗਿਆਨ ਅਤੇ ਤਜ਼ਰਬੇ ਦੁਆਰਾ ਉਹਨਾਂ ਵਿੱਚੋਂ ਸਮਾਜਕ ਕੁਰੀਤਿਆਂ ਤੇ ਅੰਧ ਵਿਸ਼ਵਾਸਾਂ ਨੂੰ ਖਤਮ ਕਰਨ ਵਿੱਚ ਸਹਾਈ ਹੋ ਸਕਦਾ ਹੈ। ਅਧਿਆਪਕ ਦੀ ਜਿੰਮੇਵਾਰੀ ਵਿਦਿਆਰਥੀਆਂ ਨੂੰ ਨਿਸਚਿਤ ਕੀਤਾ ਗਿਆ ਕਿਤਾਬੀ ਗਿਆਨ ਦੇਣ ਤੱਕ ਹੀ ਸੀਮਤ ਨਹੀਂ ਹੁੰਦੀ ਸਗੋਂ ਉਸ ਨੇ ਉਹਨਾਂ ਦਾ ਸਰਬ ਪੱਖੀ ਵਿਕਾਸ ਕਰਨਾ ਹੁੰਦਾ ਹੈ।

ਵਿਗਿਆਨ ਦੀ ਅਥਾਹ ਉਨੱਤੀ ਹੋਣ ਦੇ ਬਾਵਜੂਦ ਸਾਡੇ ਅੱਜ ਦੇ ਸਮਾਜ ਵਿੱਚ ਬਹੁਤ ਸਾਰੇ ਲੋਕ ਅੰਧ ਵਿਸ਼ਵਾਸਾਂ ਦੀ ਦਲਦਲ ਵਿੱਚ ਖੁਭੇ ਹੋਏ ਹਨ। ਪੁਰਾਣੀਆਂ ਰਵਾਇਤਾਂ ਤੇ ਰੂੜੀਵਾਦੀ ਵਿਚਾਰ ਇਸ ਹੱਦ ਤੱਕ ਲੋਕਾਂ ਦੇ ਦਿਲਾਂ ਤੇ ਦਿਮਾਗਾਂ ਵਿੱਚ ਧਸ ਚੁੱਕੇ ਹਨ ਕਿ ਉਹਨਾਂ ਨੂੰ ਇੱਕ ਦਮ ਕੱਢਣਾ, ਮਾਨਸਕਤਾ ਤੇ ਸਿੱਧਾ ਅਸਰ ਪਾਉਣਾ ਹੈ।

ਅਧਿਆਪਕ ਨੇ ਕਿਉਂਕਿ ਨਰੋਏ ਤੇ ਸਿਹਤਮੰਦ ਸਮਾਜ ਦੀ ਸਿਰਜਨਾ ਦੀ ਜਿੰਮੇਵਾਰੀ ਨਿਭਾਉਣੀ ਹੁੰਦੀ ਹੈ ਅਤੇ ਸਮਾਜ ਦੀ ਨਵੀਂ ਪਨੀਰੀ ਉਸ ਦੇ ਹੱਥਾਂ ਵਿੱਚ ਹੁੰਦੀ ਹੈ, ਇਸ ਲਈ ਉਹ ਨਿਪੁੰਨਤਾ ਨਾਲ ਯੋਗ ਅਗਵਾਈ ਦੇ ਕੇ ਉਹਨਾਂ ਨੂੰ ਅਜਿਹੇ ਅੰਧ ਵਿਸ਼ਵਾਸਾਂ ਦੇ ਘੇਰੇ ਵਿੱਚੋਂ ਬਾਹਰ ਕੱਢ ਸਕਦਾ ਹੈ। ਅੱਜ ਦਾ ਪਦਾਰਥਵਾਦੀ ਸਮਾਜ ਜਿਸ ਪਾਸੇ ਵੱਲ ਜਾ ਰਿਹਾ ਹੈ, ਉਸ ਦਾ ਪ੍ਰਭਾਵ ਬੱਚੇ ਗ੍ਰਹਿਣ ਕੀਤੇ ਬਿਨਾਂ ਨਹੀਂ ਰਹਿ ਸਕਦੇ। ਅਧਿਆਪਕ ਦੀ ਇਹ ਜਿੰਮੇਵਾਰੀ ਬਣ ਜਾਂਦੀ ਹੈ ਕਿ ਵਿਦਿਆਰਥੀਆਂ ਨੂੰ ਸਮਾਜ ਦੇ ਅਜਿਹੇ ਪ੍ਰਭਾਵਾਂ ਤੋਂ ਮੁਕਤ ਕਰੇ।

ਅੱਜ ਸਮਾਜ ਦੇ ਸਾਹਮਣੇ ਕੁਝ ਇੱਕ ਸਵਾਲ ਹਨ ਜਿਨ੍ਹਾਂ ਦਾ ਜਵਾਬ ਦੇਣਾ ਵੀ ਅਧਿਆਪਕ ਦੀ ਜਿੰਮੇਵਾਰੀ ਹੈ। ਵਿਦਿਆਰਥੀਆਂ ਵਿੱਚ ਦੇਸ਼ ਭਗਤੀ ਦੀ ਭਾਵਨਾ ਕਿਉਂ ਨਹੀਂ ਪੈਦਾ ਹੋ ਰਹੀ? ਉਚ ਅਹੁਦਿਆਂ ਤੇ ਬੈਠੇ ਵਿਅਕਤੀ ਅੱਜ ਕਿੰਨੇ ਕੁ ਇਮਾਨਦਾਰ ਹਨ? ਜੁਰਮਾਂ ਵਿੱਚ ਵਾਧਾ ਕਿਉਂ ਹੋ ਰਿਹਾ ਹੈ? ਕੁਰਪਸ਼ਨ ਤੇ ਫਿਰਕਾਪ੍ਰਸਤੀ ਦਾ ਕਿਉਂ ਬੋਲ ਬਾਲਾ ਹੈ? ਪੜ੍ਹਾਈ ਤੋਂ ਬਾਅਦ ਕਿੰਨੇ ਨੌਜੁਆਨ ਆਪਣੇ ਮਾਪਿਆਂ ਲਈ ਸਹਾਰਾ ਬਣਦੇ ਹਨ? ਸਮਾਜ ਵਿੱਚ ਨੈਤਿਕ ਕਦਰਾਂ ਕੀਮਤਾਂ ਕਿਉਂ ਘੱਟ ਰਹੀਆਂ ਹਨ? ਅੱਜ ਸੇਵਾ ਭਾਵ ਤੇ ਨੇਕੀ ਜੋ ਸਾਡਾ ਵਿਰਸਾ ਸੀ, ਉਸ ਨੂੰ ਅਸੀਂ ਕਿਉਂ ਭੁਲਦੇ ਜਾ ਰਹੇ ਹਾਂ? ਸਾਡੇ ਰਿਸ਼ਤੇ ਪਦਾਰਥਵਾਦੀ ਕਿਉਂ ਹੁੰਦੇ ਜਾ ਰਹੇ ਹਨ?

ਇਬਰਾਹੀਮ ਲਿੰਕਨ ਜੋ ਅਮਰੀਕਾ ਦੇ ਰਾਸ਼ਟਰਪਤੀ

ਹੋਏ ਹਨ ਨੇ ਆਪਣੇ ਬੱਚੇ ਰੋਬਰਟ ਨੂੰ ਸਕੂਲ ਵਿੱਚ ਦਾਖਲ ਕਰਾਉਣ ਉਪਰੰਤ ਉਥੋਂ ਦੇ ਮੁੱਖ ਅਧਿਆਪਕ ਨੂੰ ਇੱਕ ਪੱਤਰ ਲਿਖਿਆ ਕਿ ਮੈਂ ਆਪਣੇ ਬੱਚੇ ਦੇ ਭਵਿੱਖ ਦੀ ਜਿੰਮੇਵਾਰੀ ਤੁਹਾਡੇ ਹੱਥਾਂ ਵਿੱਚ ਸੌਂਪ ਕੇ ਸੁਰਖਰੂ ਹੋ ਗਿਆ ਹਾਂ।

ਪੱਤਰ ਵਿੱਚ ਉਸਨੇ ਅਧਿਆਪਕ ਦੀ ਵਿਦਿਆਰਥੀਆਂ ਪ੍ਰਤੀ ਜ਼ਿੰਮੇਵਾਰੀ ਸਮਝਾਉਂਦੇ ਹੋਏ ਲਿਖਿਆ ਕਿ ਮੇਰੇ ਬੱਚੇ ਨੂੰ ਇਹ ਸਿਖਾਓ ਕਿ ਮਿਹਨਤ ਨਾਲ ਕਮਾਇਆ ਹੋਇਆ ਇੱਕ ਡਾਲਰ, ਮੁਫਤ ਵਿੱਚ ਮਿਲੇ ਪੰਜ ਡਾਲਰਾਂ ਨਾਲੋਂ ਵੱਧ ਕੀਮਤੀ ਹੁੰਦਾ ਹੈ। ਉਸ ਨੂੰ ਇਹ ਦੱਸੋ ਕਿ ਉਹ ਜੀਵਨ ਵਿੱਚ ਹਾਰ ਨੂੰ ਸਹਿਣਾ ਸਿੱਖੇ ਅਤੇ ਜਿੱਤ ਦਾ ਵੀ ਅਨੰਦ ਮਾਣੇ। ਉਸਨੂੰ ਕੁਦਰਤ ਦੇ ਗੁਝੇ ਭੇਦਾਂ ਤੇ ਦਿਮਾਗ ਲੜਾਉਣ ਲਈ ਵੀ ਵਕਤ ਦਿਓ। ਉਸਨੂੰ ਸਕੂਲ ਵਿੱਚ ਇਹ ਵੀ ਸਿਖਾਓ ਕਿ ਨਕਲ ਮਾਰ ਕੇ ਪਾਸ ਹੋਣ ਨਾਲੋਂ ਫੇਲ ਹੋਣਾ ਇੱਜ਼ਤ ਵਾਲਾ ਕੰਮ ਹੈ। ਉਸ ਨੂੰ ਸਿਖਾਓ ਕਿ ਸਭ ਦੀ ਗੱਲ ਸੁਣੇ ਤੇ ਫਿਰ ਉਸਨੂੰ ਸਚਾਈ ਦਾ ਛਾਣਨਾ ਲਾਵੇ ਅਤੇ ਜੋ ਕੁਝ ਚੰਗਾ ਲੱਗੇ ਉਸ ਨੂੰ ਗ੍ਰਹਿਣ ਕਰੇ।

ਬਹੁਤੀ ਪੜ੍ਹਾਈ ਦਾ ਅਕੇਵਾਂ, ਲੋੜੋਂ ਵੱਧ ਹੋਮ ਵਰਕ ਤੇ ਕੇਵਲ ਕਿਤਾਬੀ ਗਿਆਨ ਬੱਚਿਆਂ ਨੂੰ ਮਾਨਸਿਕ ਰੋਗੀ ਕਰ ਦਿੰਦਾ ਹੈ। ਉਹਨਾਂ ਦੀ ਸੁਤੰਤਰ ਸੋਚ ਖਤਮ ਹੋ ਜਾਂਦੀ ਹੈ। ਇੱਕ ਅਧਿਆਪਕ ਹੀ ਆਪਣੀ ਜਿੰਮੇਵਾਰੀ ਨੂੰ ਸਮਝਦਿਆਂ ਹੋਇਆਂ ਵਿਦਿਆਰਥੀਆਂ ਵਿੱਚ ਮੌਲਿਕ ਸੋਚ ਦੀ ਭਾਵਨਾ ਪੈਦਾ ਕਰਨ ਦੇ ਸਮਰਥ ਹੁੰਦਾ ਹੈ। ਕਈ ਵਾਰ ਵਿਦਿਆਰਥੀ ਅਜੀਬ ਕਿਸਮ ਦੇ ਸਵਾਲ ਪੁੱਛਦੇ ਹਨ।

ਅਜਿਹੀ ਅਵਸਥਾ ਵਿੱਚ ਅਧਿਆਪਕ ਨੂੰ ਬੜੇ ਠਰੰਮੇ ਤੇ ਪੂਰੀ ਜਿੰਮੇਵਾਰੀ ਨਾਲ ਕੰਮ ਲੈਣਾ ਚਾਹੀਦਾ ਹੈ। ਜਦੋਂ ਜਗਿਆਸਾ ਮਰ ਜਾਵੇ ਜਾਂ ਮਾਰ ਦਿੱਤੀ ਜਾਵੇ ਤਾਂ ਬੱਚੇ ਦਾ ਵਿਕਾਸ ਰੁੱਕ ਜਾਂਦਾ ਹੈ। ਜਿਵੇਂ ਅਪਹਾਜ ਵਿਅਕਤੀ ਆਪਣੇ ਪੈਰਾਂ ਦੀ ਥਾਂ ਵੈਸਾਖੀਆਂ ਦੇ ਸਹਾਰੇ ਹੋ ਜਾਂਦਾ ਹੈ, ਇਸੇ ਤਰ੍ਹਾਂ ਆਪਣੀ ਸੋਚ ਤੋਂ ਕੰਮ ਨਾ ਲੈਣ ਵਾਲਾ ਵਿਅਕਤੀ ਪਰਾਈ ਸੋਚ ਤੇ ਨਿਰਭਰ ਹੋ ਜਾਂਦਾ ਹੈ।

ਅਧਿਆਪਕ ਦਾ ਇਹ ਫਰਜ਼ ਹੈ ਕਿ ਬੱਚਿਆਂ ਦਾ ਬੌਧਿਕਤਾ ਨੂੰ ਟੁੰਬਣ ਲਈ ਉਹਨਾਂ ਕੋਲੋ ਜੋ ਵਾਲੇ ਪ੍ਰਸ਼ਨ ਪੁਛੇ ਜਾਣ। ***ਵਿਦਿਆਰਥੀਆਂ ਤੋਂ ਇਹ ਪੁਛਿਆ ਜਾਵੇ ਕਿ ਜੇ ਤੁਹਾਨੂੰ ਹਰ ਇੱਕ ਨੂੰ ਸਕੂਲ ਵੱਲੋਂ ਸੌ ਰੁਪਏ ਦਿੱਤੇ ਜਾਣ ਤਾਂ ਤੁਸੀਂ ਕੀ ਕਰੋਗੇ? ਜੇਕਰ ਸਕੂਲ ਇੱਕ ਸਾਲ ਲਈ ਬੰਦ ਹੋ ਜਾਣ ਤਾਂ ਤੁਸੀਂ ਕੀ ਮਹਿਸੂਸ ਕਰੋਗੇ? ਜੇਕਰ ਸਾਰੀਆਂ ਕਾਰਾਂ ਦਾ ਰੰਗ ਨੀਲਾ ਹੋ ਜਾਵੇ ਤਾਂ ਤੁਹਾਨੂੰ ਕਿਵੇਂ ਲਗੇਗਾ? ਅਜਿਹੇ ਸਵਾਲਾਂ ਦੇ ਜਵਾਬਾਂ ਤੋਂ ਬੱਚਿਆਂ ਦੀ ਮਾਨਸਕਤਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ।***

ਅੱਜ ਦੇ ਯੁੱਗ ਵਿੱਚ ਅਧਿਆਪਕ ਦੀ ਆਪਣੇ ਵਿਦਿਆਰਥੀਆਂ ਪ੍ਰਤੀ ਜਿਮੇਵਾਰੀ ਹੋਰ ਵੀ ਵੱਧ ਜਾਂਦੀ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਗਿਆਨ-ਵਿਗਿਆਨ ਦੇ ਪਸਾਰੇ ਦੇ ਬਾਵਜੂਦ ਮਨੁੱਖਾਂ ਵਿੱਚ ਪਸ਼ੂ ਬਿਰਤੀ ਹੋਰ ਵੀ ਬਲਵਾਨ ਹੋ ਰਹੀ ਹੈ। ਛੋਟੀ ਛੋਟੀ ਗੱਲ ਤੇ ਲੋਕ ਹਿੰਸਕ ਹੋ ਜਾਂਦੇ ਹਨ। ਇਲਾਕੇ ਨਸਲ ਜਾਤ ਧਰਮ ਰੰਗ ਆਦਿ ਨੇ ਨਾਂ ਤੇ ਝਗੜੇ ਹੋ ਰਹੇ ਹਨ। ਲੁੱਟਾਂ ਖੋਹਾਂ ਅੱਗਾਂ ਲਾਉਣੀਆਂ, ਬੰਬਾਰੀ, ਕਤਲੋਗਾਰਤ ਆਦਿ ਰੂਪਾਂ ਵਿੱਚ ਹਿੰਸਕ ਵਰਤਾਰਾ ਆਮ ਹੋ ਗਿਆ ਹੈ। ਸਿਆਸੀ ਹੰਕਾਰ ਸਿਖਰਾ ਤੇ ਹੈ।

ਜਿਹਨਾਂ ਦੇਸ਼ਾਂ ਕੋਲ ਅਤਿ ਅਧੁਨਿਕ ਹਥਿਆਰ ਜਾਂ ਸਾਧਨ ਮੌਜੂਦ ਹਨ, ਉਹ ਦੂਜੇ ਦੇਸ਼ਾਂ ਵਿੱਚ ਬੇਝਿਜ਼ਕ ਦਖਲ ਅੰਦਾਜ਼ੀ ਕਰ ਰਹੇ ਹਨ ਅਤੇ ਵੱਡੀ ਪੱਧਰ ਤੇ ਤਬਾਹੀ ਮਚਾ ਰਹੇ ਸਨ। ਅੱਜ ਦਾ ਮਨੁੱਖ ਧੰਨ ਪਦਾਰਥ ਜਮ੍ਹਾਂ ਕਰਨ ਦੀ ਹੋੜ ਵਿੱਚ ਲੱਗਿਆ ਹੋਇਆ ਹੈ। ਉਹ ਨਸ਼ਿਆਂ, ਵਿਭਚਾਰ ਤੇ ਨੰਗੇਜ਼ਵਾਦ ਨਾਲ ਮਾਨਸਿਕ ਖੁਸ਼ੀ ਪ੍ਰਾਪਤ ਕਰਨੀ ਚਾਹੁੰਦਾ ਹੈ ਪ੍ਰੰਤੂ ਮਾਨਸਕ ਉਲਝਣਾਂ ਤੇ ਬਿਮਾਰੀਆਂ ਨਾਲ ਜਕੜਿਆ ਹੋਇਆ, ਪ੍ਰੇਸ਼ਾਨ ਤੇ ਦੁੱਖੀ ਹੈ। ਛੋਟੀ ਛੋਟੀ ਗੱਲ ਤੇ ਆਤਮ ਹੱਤਿਆ ਹੋ ਰਹੀ ਹੈ। ਇਹਨਾਂ ਸਾਰੀਆਂ ਸਮੱਸਿਆਵਾਂ ਦੇ ਹੱਲ ਲਈ ਅਧਿਆਪਕ ਨੂੰ ਸੰਸਾਰਕ ਵਿਦਿਆ ਦੇ ਨਾਲ ਨਾਲ ਵਿਦਿਆਰਥੀਆਂ ਵਿੱਚ ਨੈਤਿਕ ਗੁਣ ਭਰਨ ਦੀ ਜਿੰਮੇਵਾਰੀ ਵੀ ਨਿਭਾਉਣੀ ਚਾਹੀਦੀ ਹੈ।

***ਸੋ ਅਜੋਕੇ ਸਮਾਜ ਵਿੱਚ ਤਬਦੀਲੀ ਲਿਆ ਕੇ ਇੱਕ ਆਦਰਸ਼ਕ ਸਮਾਜ ਦੀ ਉਸਾਰੀ ਵਿੱਚ ਅਧਿਆਪਕ ਬਹੁਤ ਵੱਡਾ ਰੋਲ ਨਿਭਾ ਸਕਦਾ ਹੈ। ਬਚਪਨ ਦੇ ਮੁੱਢਲੇ ਸਾਲ ਕਿਉਂਕਿ ਅਧਿਆਪਕ ਦੇ ਹੱਥ ਵਿੱਚ ਹੁੰਦੇ ਹਨ ਇਸ ਲਈ ਅਧਿਆਪਕ ਜੇਕਰ ਮਿਸ਼ਨਰੀ ਭਾਵਨਾ ਨਾਲ ਆਪਣੀ ਜਿੰਮੇਵਾਰੀ ਨਿਭਾਵੇ ਤਾਂ ਉਹ ਸਮਾਜ ਵਿੱਚ ਕ੍ਰਾਂਤੀ ਲਿਆ ਸਕਦਾ ਹੈ।***



*9915515436*

# ਚੜ੍ਹਿਆ ਸੋਧਨ ਧਰਤ ਲੁਕਾਈ

ਡਾ. ਸਾਹਿਬ ਸਿੰਘ ਅਰਸ਼ੀ

ਗੁਰੂ ਨਾਨਕ ਦੇਵ ਜੀ ਕਲਿਯੁਗ ਵਿੱਚ ਸ੍ਰਿਸ਼ਟੀ ਨੂੰ ਤਾਰਨ ਲਈ ਪੰਦਰ੍ਹਵੀਂ ਸਦੀ ਵਿੱਚ ਧਰਤੀ ਤੇ ਆਏ। ਉਸ ਸਮੇਂ ਸਮਾਜ ਦੀ ਆਰਥਿਕ, ਰਾਜਨੀਤਿਕ ਅਤੇ ਸਮਾਜਿਕ ਦਸ਼ਾ ਤੇ ਪੰਛੀ ਝਾਤ ਮਾਰਿਆਂ ਸਪਸ਼ਟ ਹੈ ਕਿ ਰਾਜਨੀਤਿਕ ਅਸਥਿਰਤਾ ਅਤੇ ਆਰਥਿਕ ਮੰਦਹਾਲੀ ਤੋਂ ਛੁੱਟ ਸਮਾਜਿਕ ਦਸ਼ਾ ਦਾ ਨਿਘਾਰ ਅੰਤਾਂ ਤੇ ਸੀ। ਧਰਮ ਅਤੇ ਨਿਆਂਇ ਨਾਂ ਦੀ ਕੋਈ ਚੀਜ਼ ਨਹੀਂ ਸੀ ਜਿਸ ਬਾਰੇ ਆਪ ਨੇ ਬਾਣੀ ਵਿੱਚ ਉਚਾਰਿਆ:-

*ਕਲਿ ਕਾਤੀ ਰਾਜੇ ਕਾਸਾਈ,*
*ਧਰਮੁ ਪੰਖ ਕਰਿ ਉਡਰਿਆ।*
*ਕੂੜੁ ਅਮਾਵਸ ਸਚੁ ਚੰਦ੍ਰਮਾ,*
*ਦੀਸੈ ਨਾਹੀ ਕਹ ਚੜਿਆ।*

ਲੋਕਾਂ ਦੇ ਮਨਾਂ ਵਿੱਚ ਬੇਚੈਨੀ ਅਤੇ ਅਵਿਸ਼ਵਾਸ਼ ਦੀ ਭਾਵਨਾ ਘਰ ਕਰ ਚੁੱਕੀ ਸੀ। ਲੋਕਾਂ ਦੀ ਰੱਖਿਆ ਕਰਨ ਵਾਲੇ ਹਾਕਮ ਉਲਟਾ ਉਨ੍ਹਾਂ ਤੇ ਹੀ ਜ਼ੁਲਮ ਕਰ ਰਹੇ ਸਨ। ਸਭ ਪਾਸੇ ਲੁੱਟ-ਘਸੁੱਟ ਅਤੇ ਕੂੜ ਦਾ ਬੋਲਬਾਲਾ ਸੀ। ਖੇਤ ਦੇ ਰਾਖੇ ਹੀ ਖੇਤੀ ਨੂੰ ਖਾ ਰਹੇ ਸਨ। ਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਵਰਣਨ ਕੀਤਾ ਹੈ:-

*ਸਰਮੁ ਧਰਮੁ ਦੁਇ ਛਪਿ ਖਲੋਏ,*
*ਕੂੜੁ ਫਿਰੈ ਪਰਧਾਨੁ ਵੇ ਲਾਲੋ।*
*ਕਾਜ਼ੀਆਂ ਬਾਹਮਣਾ ਕੀ ਗਲ ਥਕੀ,*
*ਅਗਦੁ ਪੜੈ ਸੈਤਾਨੁ ਵੇ ਲਾਲੋ॥*

ਆਪ ਨੇ ਸਮਾਜ ਵਿੱਚ ਪ੍ਰਚਲਿਤ ਇਸ ਕੋਹੜ ਨੂੰ ਦੂਰ ਕਰਨ ਦਾ ਬੀੜਾ ਚੁੱਕਿਆ ਅਤੇ ਅਮਲੀ ਤੌਰ ਤੇ ਲੋਕਾਈ ਸਾਹਮਣੇ ਪਾਖੰਡਾਂ, ਵਿਅਰਥ ਦੇ ਰਸਮੋ-ਰਿਵਾਜ਼ਾਂ ਅਤੇ ਝੂਠ ਦੇ ਪਾਜ ਨੂੰ ਉਘਾੜਿਆ। ਸਮਾਜਿਕ ਫਜ਼ੂਲ ਦੀਆਂ ਰਹੁ-ਰੀਤਾਂ ਨੂੰ ਤਿਲਾਂਜਲੀ ਦਿੱਤੀ।

ਪੰਦਰਵੀਂ ਸਦੀ ਵਿੱਚ ਵਿਦੇਸ਼ੀ ਹਮਲਾਵਾਰਾਂ ਦੀ ਭਾਰਤ ਉਤੇ ਲੁੱਟ-ਘਸੁੱਟ ਜਾਰੀ ਸੀ। ਧੀਆਂ ਭੈਣਾਂ ਦੀ ਸ਼ਰੇਆਮ ਬੇਪਤੀ ਹੋ ਰਹੀ ਸੀ। ਹਰ ਕੋਈ ਭੈਅ ਵਿੱਚ ਹੀ ਜੀਵਨ ਗੁਜ਼ਾਰ ਰਿਹਾ ਸੀ। ਗੁਰੂ ਨਾਨਕ ਦੇਵ ਜੀ ਨੇ ਬਗੈਰ ਕਿਸੇ ਡਰ ਦੇ ਜ਼ਾਲਮਾਂ ਵਿਰੁੱਧ ਆਵਾਜ਼ ਉਠਾਈ ਤੇ ਕਿਹਾ:-

*ਰਤਨ ਵਿਗਾੜਿ ਵਿਗੋਏ ਕੁਤੀ,*
*ਮੁਇਆ ਸਾਰ ਨ ਕਾਈ।*

(ਇਨ੍ਹਾਂ ਲੋਧੀ ਕੁਤਿਆਂ ਨੇ ਰਤਨ ਜਿਹੇ ਹਿੰਦੁਸਤਾਨ ਨੂੰ ਘੱਟੇ-ਕੌਡੀ ਵਿੱਚ ਰੁਲਾ ਦਿੱਤਾ ਹੈ। ਇਨ੍ਹਾਂ ਦੇ ਮਰ ਜਾਣ ਤੇ ਕਿਸੇ ਨੇ ਇਨ੍ਹਾਂ ਦੀ ਬਾਤ ਨਹੀਂ ਪੁੱਛਣੀ।)

ਆਪ ਨੇ ਪਰਮਾਤਮਾ ਨੂੰ ਵੀ ਸਪਸ਼ਟ ਸ਼ਬਦਾਂ ਵਿੱਚ ਜ਼ਾਲਮਾਂ ਬਾਰੇ ਰੋਸਾ ਪ੍ਰਗਟ ਕਰਦਿਆਂ ਕਿਹਾ ਕਿ ਜੇ ਤਕੜਾ ਆਦਮੀ ਤਕੜੇ ਨੂੰ ਮਾਰੇ ਤਾਂ ਕੋਈ ਰੋਸਾ ਨਹੀਂ ਪਰੰਤੂ ਮਜ਼ਲੂਮਾਂ 'ਤੇ ਜ਼ੁਲਮ ਕਰਨਾ ਕਿੱਥੋਂ ਦਾ ਨਿਆਂ ਹੈ? ਆਪ ਨੇ ਉਚਾਰਿਆ:-

*ਜੇ ਸਕਤਾ ਸਕਤੇ ਕਉ ਮਾਰੈ, ਤਾ ਮਨਿ ਰੋਸੁ ਨ ਹੋਈ।*

ਆਪ ਨੇ ਨਿਧੜਕ ਹੋ ਕੇ ਸੱਚ ਦਾ ਪੱਖ ਉਜਾਗਰ ਕੀਤਾ। 'ਬਾਬਰਵਾਣੀ' ਵਿੱਚ ਉਸ ਸਮੇਂ ਦੀ ਤਸਵੀਰ ਉਲੀਕ ਕੇ ਸਭ ਦੇ ਸਾਹਮਣੇ ਰੱਖੀ ਅਤੇ ਆਪਣੀ ਬਾਣੀ ਵਿੱਚ ਨਿਰਭੈ ਹੋ ਕੇ ਬਿਆਨ ਕੀਤਾ:-

*ਸਚ ਕੀ ਬਾਣੀ ਨਾਨਕੁ ਆਖੈ,*
*ਸਚੁ ਸੁਣਾਇਸੀ ਸਚ ਕੀ ਬੇਲਾ।*

ਆਪਣੇ ਉਦੇਸ਼ ਦੀ ਪੂਰਤੀ ਲਈ ਆਪ ਨੇ ਘਰ ਬਾਰ ਤਿਆਗ ਕੇ ਚਾਰ ਉਦਾਸੀਆਂ ਕੀਤੀਆਂ। ਪਹਿਲੀ ਉਦਾਸੀ 1497 ਈ. ਵਿੱਚ ਸ਼ੁਰੂ ਕਰਕੇ 1509 ਈ. ਵਿੱਚ ਖਤਮ ਕੀਤੀ। ਇਹ 12 ਸਾਲ ਦਾ ਲੰਮੇਰਾ ਸਮਾਂ ਸੀ। ਇਹ ਉਦਾਸੀ ਸੁਲਤਾਨਪੁਰ ਲੋਧੀ ਤੋਂ ਆਰੰਭ ਕੀਤੀ। ਇਸ ਉਦਾਸੀ ਦੇ ਮੁੱਖ ਪੜਾ ਕੁਰਖਸ਼ੇਤਰ, ਪੇਹਵਾ, ਹਰਿਦੁਆਰ, ਦਿੱਲੀ, ਮਥਰਾ, ਬਿੰਦਰਾਵਨ, ਅਯੁਧਿਆ, ਪਰਯਾਗ, ਬਨਾਰਸ, ਪਟਨਾ, ਗਯਾ, ਢਾਕਾ, ਧੋਬੜੀ, ਗੁਹਾਟੀ, ਚਿਟਗਾਂਗ, ਮਨੀਪੁਰ, ਕਲਕੱਤਾ, ਜਗਨਨਾਥ ਪੁਰੀ ਆਦਿ ਸਨ। ਪੂਰੇ 12 ਸਾਲ ਭ੍ਰਮਣ ਕਰਨ ਉਪਰੰਤ ਆਪ ਵਾਪਸ ਤਲਵੰਡੀ ਪੁੱਜੇ।

ਪਹਿਲੀ ਉਦਾਸੀ ਤੋਂ ਇੱਕ ਸਾਲ ਪਿੱਛੋਂ 1510 ਈ. ਵਿੱਚ ਆਪ ਦੀ ਦੂਸਰੀ ਉਦਾਸੀ ਸ਼ੁਰੂ ਹੁੰਦੀ ਹੈ ਜਿਸ ਦਾ ਸਮਾਂ 1515 ਈ. ਤੱਕ ਪੰਜ ਸਾਲ ਦਾ ਹੈ। ਇਸ ਨੂੰ ਦੱਖਣ ਦੀ ਯਾਤਰਾ ਨਾਲ ਵੀ ਯਾਦ ਕੀਤਾ ਜਾਂਦਾ ਹੈ। ਇਹ ਯਾਤਰਾ ਕਰਤਾਰਪੁਰ ਤੋਂ ਆਰੰਭ ਕੀਤੀ। ਇਸ ਯਾਤਰਾ ਵਿੱਚ ਆਪ ਭਟਨੇਰ, ਸਿਰਸਾ, ਬੀਕਾਨੇਰ, ਅਜਮੇਰ, ਕੋਹ-ਆਬੂ, ਇੰਦੋਰ, ਉਜੈਨ ਤੋਂ ਹੁੰਦੇ ਹੋਏ ਬਿਦਰ, ਹੈਦਰਾਬਾਦ, ਗੋਲਕੰਡਾ, ਮਦਰਾਸ, ਪਾਂਡੀਚਰੀ, ਰਾਮੇਸ਼ਵਰਮ ਤੇ ਲੰਕਾ ਆਦਿ ਸਥਾਨਾਂ ਤੇ ਗਏ। ਇਸ ਉਦਾਸੀ ਵਿੱਚ ਆਪ ਨੇ ਜੈਨੀ ਸਾਧੂਆਂ ਅਤੇ ਬੁੱਧ ਅਚਾਰੀਆਂ ਨਾਲ ਵੀ ਚਰਚਾ ਕੀਤੀ। ਇਸ ਦੱਖਣ ਭਾਰਤ ਦੀ ਪਰਚਾਰਕ ਯਾਤਰਾ ਸਮੇਂ ਆਪ ਨਾਂਦੇੜ, ਅਬਚਲ ਨਗਰ ਸਾਹਿਬ (ਮਹਾਂਰਾਸ਼ਟਰ) ਤੋਂ ਹੁੰਦੇ ਹੋਏ ਸੰਨ 1512 ਵਿੱਚ ਬਿਦਰ (ਕਰਨਾਟਕਾ) ਦੀ ਧਰਤੀ ਤੇ ਪੁਜੇ।

ਬਿਦਰ ਜ਼ਿਲਾ ਕਰਨਾਟਕਾ ਦਾ ਪ੍ਰਧਾਨ ਨਗਰ ਹੈ ਜੋ ਅਬਚਲ ਨਗਰ ਨੰਦੇੜ ਸਾਹਿਬ ਤੋਂ 40 ਕੋਹ ਦੱਖਣ ਵੱਲ ਹੈ। ਇਹ ਉੱਤਰ ਪੱਛਮੀ ਹੈਦਰਾਬਾਦ ਤੋਂ 134 ਕਿਲੋਮੀਟਰ ਦੇ ਫਾਸਲੇ ਤੇ ਹੈ ਜੋ ਬੱਸ ਅਤੇ ਰੇਲ ਸੇਵਾ ਨਾਲ ਜੁੜਿਆ ਹੋਇਆ ਹੈ। ਕਰਨਾਟਕਾ ਦਾ ਜ਼ਿਲਾ ਬਿਦਰ ਸਮੁੰਦਰੀ ਤਲ ਤੋਂ 660 ਮੀਟਰ ਦੀ ਉਚਾਈ ਤੇ ਹੈ। ਉਸ ਸਮੇਂ ਇਥੇ ਪਾਣੀ ਦੀ ਘਾਟ ਸੀ ਅਤੇ ਪ੍ਰਾਪਤ ਪਾਣੀ ਵੀ ਖਾਰਾ ਸੀ। ਗੁਰੂ ਨਾਨਕ ਦੇਵ ਜੀ ਦੇ ਇਥੇ ਪੁੱਜਣ ਤੇ ਸੰਗਤਾਂ ਨੇ ਪਾਣੀ ਦੀ ਔਕੜ ਬਾਰੇ ਦੱਸਿਆ।

ਸੰਗਤਾਂ ਦੀ ਬੇਨਤੀ ਤੇ ਗੁਰੂ ਨਾਨਕ ਦੇਵ ਜੀ ਨੇ ਆਪਣੇ ਚਰਨ ਛੋਹ ਨਾਲ ਨਿਰਮਲ ਜਲ ਪ੍ਰਗਟ ਕੀਤਾ ਜੋ ਨਾਨਕ ਝੀਰਾ ਦੇ ਨਾਂ ਨਾਲ ਪ੍ਰਸਿੱਧ ਹੈ ਅਤੇ ਉਸ ਥਾਂ ਤੋਂ ਹੁਣ ਵੀ ਨਿਰੰਤਰ ਜਲ ਵਹਿ ਰਿਹਾ ਹੈ। ਦੂਰ-ਦੂਰ ਤੋਂ ਸ਼ਰਧਾਲੂ ਅਤੇ ਸੈਲਾਨੀ ਗੁਰੂ ਨਾਨਕ ਦੇਵ ਜੀ ਦੇ ਚਰਨ ਛੋਹ ਪ੍ਰਾਪਤ ਇਸ ਜਲ ਪ੍ਰਵਾਹ ਦੇ ਚੱਲ ਰਹੇ ਸੋਮੇ ਦੇ ਦਰਸ਼ਨ ਕਰਕੇ ਅਤੇ ਜਲ ਛੱਕ ਕੇ ਆਪਣਾ ਸੁਭਾਗ ਸਮਝਦੇ ਹਨ। ਇਥੇ ਹੁਣ ਗੁਰਦੁਆਰਾ ਸੁਸ਼ੋਭਿਤ ਹੈ। ਨਾਲ ਹੀ ਵਿਸਰਾਮ ਘਰ, ਨਾਨਕ ਨਿਵਾਸ ਅਤੇ ਯਾਤਰੂਆਂ ਦੇ ਠਹਿਰਣ ਦਾ ਉਚਿੱਤ ਪ੍ਰਬੰਧ ਹੈ।

ਇਥੇ ਹੀ ਨਹਿਰੂ ਸਟੇਡੀਅਮ ਦੇ ਨੇੜੇ ਉਦਗੀਰ ਸੜਕ ਤੇ ਗੁਰੂ ਨਾਨਕ ਦੇਵ ਜੀ ਦੀ ਯਾਦਗਾਰ ਵਿੱਚ ਗੁਰੂ ਨਾਨਕ ਦੇਵ ਪਾਲੀਟੈਕਨੀਕਲ ਕਾਲਜ ਖੋਲ੍ਹਿਆ ਗਿਆ ਹੈ। ਗੁਰੂ ਨਾਨਕ ਹਸਪਤਾਲ ਬਿਦਰ, ਗੁਰੂ ਨਾਂਨਕ ਦੇਵ ਇੰਜੀਨੀਅਰਿੰਗ ਕਾਲਜ ਅਤੇ ਗੁਰੂ ਨਾਨਕ ਪਬਲਿਕ ਸਕੂਲ ਵੀ ਚੱਲ ਰਿਹਾ ਹੈ। ਇਥੇ ਗੁਰਦੁਆਰਾ ਸਾਹਿਬ ਦੇ ਨਾਲ ਹੀ ਲਾਇਬਰੇਰੀ ਵੀ ਚਲ ਰਹੀ ਹੈ ਅਤੇ ਇਸ ਸਥਾਨ ਦੀ ਮਹੱਤਤਾ ਨੂੰ ਚਾਰ ਚੰਦ ਲਾਉਣ ਲਈ ਸ੍ਰੀ ਨਾਨਕ ਝੀਰਾ ਸਾਹਿਬ ਕਮੇਟੀ ਬਿਦਰ ਵਲੋਂ ਮਹੱਤਵ ਪੂਰਨ ਕਾਰਜ ਉਲੀਕੇ ਜਾ ਰਹੇ ਹਨ। ਇਸ ਸਥਾਨ ਤੇ ਅਪ੍ਰੈਲ 2012 ਵਿੱਚ 500 ਸਾਲਾ ਝੀਰਾ ਪ੍ਰਗਟ ਸਮਾਗਮ ਵਿਸ਼ਵ ਪੱਧਰ ਤੇ ਮਨਾਇਆ ਜਾ ਰਿਹਾ ਹੈ ਜਿਸ ਨਾਲ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਪ੍ਰਚਾਰਣ ਵਿੱਚ ਹੋਰ ਵਾਧਾ ਹੋ ਸਕੇਗਾ।

ਗੁਰੂ ਨਾਨਕ ਦੇਵ ਜੀ ਦੁਆਰਾ ਰਚਿੱਤ ਬਾਣੀ 19 ਰਾਗਾਂ ਵਿੱਚ ਗੁਰੂ ਗ੍ਰੰਥ ਸਾਹਿਬ ਵਿੱਚ ਉਪਲੱਬਧ ਹੈ, ਜਪੁ ਨੀਸਾਣੁ, ਸਿਧ ਗੋਸ਼ਟਿ, ਦੱਖਣੀ ਓਅੰਕਾਰ, ਆਸਾ ਦੀ ਵਾਰ, ਪੱਟੀ, ਬਾਰਾਮਾਂਹ ਆਦਿ ਲੰਮੇਰੀਆਂ ਰਚਨਾਵਾਂ ਤੇ 974 ਵਿਕੋਲਿਤਰੇ ਸ਼ਬਦ ਹਨ। ਗੁਰੂ ਨਾਨਕ ਬਾਣੀ ਅਜਿਹੇ ਪਹਾੜੀ ਝਰਨੇ ਵਾਂਗ ਹੈ ਜੋ ਵਗਦੀ ਤੇ ਲਿਸ਼ਕਦੀ ਵੀ ਹੈ ਤੇ ਹਿਰਦੇ ਠੰਢ ਵੀ ਪਾਉਂਦੀ ਹੈ।

ਗੁਰੂ ਨਾਨਕ ਦੇਵ ਜੀ ਦੀ ਸਾਧਨਾ ਦਾ ਮੁੱਖ ਵਿਸ਼ਾ ਨਿਸ਼ਕਾਮ ਭਗਤੀ ਹੈ, ਇਸ ਲਈ ਆਪ ਦੀ ਸਾਧਨਾ ਪੱਧਤੀ ਨੂੰ ਸਮਝਣ ਦੀ ਲੋੜ ਹੈ। ਸਾਧਨਾ ਪੱਧਤੀ ਵਿੱਚ ਸਹਾਇਕ ਸ਼ਕਤੀਆਂ ਉਹ ਹਨ ਜੋ ਈਸ਼ਵਰ ਵਿੱਚ ਅਨੁਰਕਤੀ ਨੂੰ ਬਲ ਦਿੰਦੀਆਂ ਹਨ ਅਤੇ ਅਵਰੋਧਕ ਸ਼ਕਤੀਆਂ ਉਹ ਹਨ ਜੋ ਈਸ਼ਵਰ ਵੱਲੋਂ ਧਿਆਨ ਨੂੰ ਹਟਾ ਕੇ ਮੋਹ ਮਾਇਆ ਆਦਿ ਵੱਲ ਮਨ ਨੂੰ ਮੋੜਦੀਆਂ ਹਨ। ਗੁਰੂ ਨਾਨਕ ਦੇਵ ਜੀ ਦੇ ਮਾਨਵਵਾਦ ਦਾ ਮੁੱਖ ਆਧਾਰ ਉਨ੍ਹਾਂ ਦਾ ਮਨੁੱਖ ਬਾਰੇ ਸੰਕਲਪ ਹੈ ਜੋ ਦ੍ਰਿਸ਼ਟੀਮਾਨ ਜਗਤ ਦੇ ਅਧਿਆਤਮਕ ਤੱਤ ਦਾ ਧਾਰਨੀ ਹੈ।

ਡਾ. ਗੋਕਲ ਚੰਦ ਨਾਰੰਗ ਨੇ ਆਪਣੀ ਖੋਜ ਪੁਸਤਕ ਟਰਾਂਸਫਾਰਮੇਸ਼ਨ ਆਫ ਸਿੱਖ ਇਜ਼ਮ" ਵਿੱਚ ਇਸ ਪ੍ਰਕਾਰ ਲਿਖਿਆ ਹੈ:-

***IT WAS THE FIRST HINDU REFORMER OF MODERN TIMES WHO TRIED TO EMANCIPATE THE HINDU MIND COMPLETELY FROM THE FETHERS OF MYTHOLOGY.***

ਗੁਰੂ.ਨਾਨਕ ਦੇਵ ਜੀ ਨੇ ਹਿੰਦੂ ਧਰਮ ਦੇ ਪ੍ਰਚਲਿਤ ਮਖੌਟੇ

ਨੂੰ ਲਾਹ ਕੇ ਲੋਕਾਂ ਨੂੰ ਸੱਚ ਦੇ ਨੇੜੇ ਲਿਆਂਦਾ। ਆਪ ਦੀ ਬਾਣੀ ਦਾ ਮੁੱਖ ਵਿਸ਼ਾ ਹੀ ਪਰਮ ਸੱਚ ਨਾਲ ਇਕਮਿਕ ਹੋਣ ਬਾਰੇ ਹੈ। 'ਜਪੁਜੀ' ਰਚਨਾ ਵਿੱਚ ਉਸ ਇਕੋ ਪਰਮਾਤਮਾ ਦੇ ਬਾਰੇ ਵਿੱਚ ਚਾਨਣਾ ਪਾਇਆ ਹੈ ਜੋ ਸਦੀਵੀ ਹੈ ਅਤੇ ਕਾਲ ਰਹਿਤ ਹੈ। ਸਮੁੱਚੀ ਨਾਨਕ ਬਾਣੀ ਸੱਚ ਦਾ ਪ੍ਰਕਾਸ਼ ਕਰਕੇ ਉਸ ਦੀ ਲੋਅ ਵਿੱਚ ਅਤੇ ਸਤਿਗੁਰੂ ਦੀ ਅਗਵਾਈ ਹੇਠ ਮਨੁੱਖੀ ਆਚਰਨ ਉਸਾਰੀ ਦਾ ਅਜਿਹਾ ਰਸਤਾ ਉਲੀਕਦੀ ਹੈ ਜਿਸ ਮਾਰਗ ਨੂੰ ਅਪਨਾ ਕੇ ਮਨੁੱਖ ਸਮਾਜ ਦਾ ਲਾਹੇਵੰਦ ਅੰਗ ਬਣ ਨਿਤਰ ਸਕਦਾ ਹੈ। ਆਪ ਨੇ ਸੱਚ ਨੂੰ ਉਚਾ ਰੁਤਬਾ ਹੀ ਨਹੀਂ ਦਿੱਤਾ ਅਗੋਂ ਸੱਚ ਬੋਲਣ ਅਤੇ ਇਸ ਤੇ ਅਮਲ ਕਰਨ ਵਾਲਿਆਂ ਤੋਂ ਵੀ ਸਦਵਾਰਨੇ ਜਾਂਦੇ ਹਨ। ਗੁਰੂ ਨਾਨਕ ਬਾਣੀ ਅਨੁਸਾਰ:-

*ਹਉ ਬਲਿਹਾਰੀ ਤਿਨ ਕਉ,*
*ਜਿ ਅਨਦਿਨੁ ਸਚੁ ਲਵੈ॥*

(ਵਾਰ ਗਉੜੀ)

ਇਹ ਸੰਸਾਰ ਸਮੁੰਦਰ ਜੋ ਅਥਾਹ ਹੈ ਅਤੇ ਬਿਖੁ ਨਾਲ ਲਿਖਤ ਹੈ ਇਸ ਵਿਚੋਂ ਸੱਚ ਦਾ ਪੱਲਾ ਫੜ ਕੇ ਹੀ ਪਾਰ ਉਤਾਰਾ ਹੋ ਸਕਦਾ ਹੈ। ਆਪ ਦਾ ਕਥਨ ਹੈ:-

*ਸਚੁ ਬਿਨੁ ਭਵਜਲੁ ਜਾਇ ਨ ਤਰਿਆ।*
*ਏਹੁ ਸਮੁੰਦ ਅਥਾਹੁ ਮਹਾ ਬਿਖੁ ਭਰਿਆ॥*

(ਮਾਰੂ ਮਹਲਾ 1)

ਸੱਚ ਦੀ ਹੋਂਦ ਉਸ ਵੇਲੇ ਹੋ ਸਕਦੀ ਹੈ ਜਦੋਂ ਹਉਮੈ ਦਾ ਅਹਿਸਾਸ ਅਥਵਾ ਸੱਚ ਤੋਂ ਵੱਖਰੀ ਕਿਸੇ ਹੋਰ ਹੋਂਦ ਦਾ ਅਹਿਸਾਸ ਖਤਮ ਹੋ ਜਾਵੇ। ਇਹ ਸੰਸਾਰ ਉਸ ਕਰਤੇ ਦੀ ਰਚਨਾ ਹੈ। ਮਨੁੱਖ ਹਉਮੈ ਵਿੱਚ ਉਸ ਨੂੰ ਵਿਸਾਰ ਦਿੰਦਾ ਹੈ ਜਿਸ ਬਾਰੇ ਬਾਣੀ ਵਿੱਚ ਸਪਸ਼ਟ ਕਿਹਾ ਗਿਆ ਹੈ:-

*ਹਉਮੈ ਵਿਚਿ ਜਗੁ ਉਪਜੈ ਪੁਰਖਾ,*
*ਨਾਮਿ ਵਿਸਰਿਐ ਦੁਖੁ ਪਾਈ॥*

ਹਉਮੈ ਨੂੰ ਬਾਣੀ ਵਿੱਚ ਦੀਰਘ ਰੋਗ ਕਿਹਾ ਗਿਆ ਹੈ। ਮਨੁੱਖੀ ਮਨ ਜੋ ਹੰਕਾਰੀ ਹੈ ਉਹ ਸਮਝਦਾ ਹੈ

*"ਹਮ ਚੂ ਮਨ ਦੀਗਰ ਨੇਸਤ"*

ਭਾਵ ਮੇਰੇ ਵਰਗਾ ਹੋਰ ਦੂਸਰਾ ਜੰਮਿਆਂ ਹੀ ਨਹੀਂ। ਉਸ ਇਕੋ ਨਾਲੋਂ ਨਿਖੇੜਣ ਲਈ ਹਉਮੈ ਤੇ ਕੂੜ ਦੀਆਂ ਆਸੁਰੀ ਸ਼ਕਤੀਆਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਦਵੈਤ, ਸੁਆਰਥ ਆਦਿ ਦਾ ਇੱਕ ਵੱਡਾ ਲਸ਼ਕਰ ਹਰ ਵੇਲੇ ਘਾਤ ਲਾਈਂ ਰੱਖਦਾ ਹੈ ਅਤੇ ਇਸ ਨੂੰ ਏਕੇ ਤੋਂ ਦੂਰ ਕਰਕੇ ਆਪੇ ਦੀ ਸੋਝੀ ਨਹੀਂ ਪੈਣ ਦਿੰਦਾ।

ਗੁਰੂ ਨਾਨਕ ਦੇਵ ਜੀ ਨੇ ਸਰਬ ਗੁਣ ਸੰਪੰਨ ਹੋਣ ਤੇ ਵੀ ਆਪਣੇ ਆਪ ਨੂੰ ਨਿਮਰ ਭਾਵਨਾ ਵਿੱਚ ਰੱਖ ਕੇ ਉਸ ਕਰਤਾ ਪੁਰਖ ਦਾ ਗੁਣਗਾਣ ਕੀਤਾ ਅਤੇ ਆਪਣੇ ਆਪ ਨੂੰ ਢਾਡੀ ਜਾਂ ਸ਼ਾਇਰ ਹੀ ਕਹਿਕੇ ਉਸ ਦੀ ਵਡਿਆਈ ਕਰਦਿਆਂ ਉਚਾਰਿਆ:-

*ਨਾਨਕ ਸ਼ਾਇਰ ਏਵ ਕਹਿਤ ਹੈ ਸਚੇ ਪਰਵਦਗਾਰਾ॥*

*ਹਉ ਢਾਢੀ ਵੇਕਾਰ ਕਾਰੈ ਲਾਇਆ॥*

ਉਸ ਕਰਤੇ ਦੀ ਸਿਫਤ ਸਲਾਹ ਵਿੱਚ ਆਪਣੇ ਮਨ ਪਸੰਦ ਦਾ ਵਿਸ਼ੇਸ਼ਣ ਵਰਤ ਕੇ ਆਪਣੇ ਆਪ ਨੂੰ ਉਸ ਦਾ ਲਾਲਾ, ਗੋਲਾ, ਸਾਂਗੀ ਅਤੇ ਇਥੋਂ ਤੱਕ ਕਿ ਬਾਣੀਆ ਵੀ ਕਿਹਾ:-

*ਨਾਨਕ ਤੇਰਾ ਬਾਣੀਆ ਤੂੰ ਸਾਹਿਬੁ ਮੈ ਰਾਸਿ॥*

(ਵਡਹੰਸ ਮਹਲਾ 1)

ਭੱਟ ਕਵੀ ਕਲ੍ਯਸਹਾਰ ਜਿਸ ਦੇ 10 ਸਵਈਏ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ, ਉਸਨੇ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਇਸ ਪ੍ਰਕਾਰ ਕੀਤੀ ਹੈ:-

*ਗੁਣ ਗਾਵਹਿ ਪਾਯਾਲਿ,*
*ਭਗਤ ਨਾਗਾਦਿ ਭੁਯੰਗਮ॥*
*ਮਹਾਦੇਉ ਗੁਣ ਰਵੈ,*
*ਸਦਾ ਜੋਗੀ ਜਤਿ ਜੰਗਮ॥*

(ਭਾਵ ਪਾਤਾਲ ਵਿੱਚ ਵੀ ਸ਼ੇਸ਼ ਨਾਗ ਆਦਿਕ ਹੋਰ ਸਰਪ-ਭਗਤ ਗੁਰੂ ਨਾਨਕ ਦੇਵ ਜੀ ਦਾ ਜੱਸ ਗਾ ਰਹੇ ਹਨ। ਸ਼ਿਵ ਜੀ ਤੇ ਜੋਗੀ ਜਤੀ ਅਤੇ ਜੰਗਮ (ਛੇ ਭੇਖਾਂ ਵਿਚੋਂ ਇੱਕ ਭੇਖ ਹੈ) ਵੀ ਉਸ ਨੂੰ ਸਦਾ ਗਾ ਰਹੇ ਹਨ।)

ਅਜਿਹੇ ਗੁਰੂ ਦੁਆਰਾ ਦਰਸ਼ਾਏ ਮਾਰਗ ਤੇ ਅਮਲ ਕਰਕੇ ਹੀ ਆਪਨਾ ਜੀਵਨ ਉੱਚਾ ਤੇ ਸੁੱਚਾ ਬਣਾਇਆ ਜਾ ਸਕਦਾ ਹੈ।



*09463327557*

# ਸਹਿਯੋਗੀਆਂ ਦੇ ਪੱਤਰ

***Respected Veer Naseeb Singh Ji,***
***Gur Fateh***
***Congrates for starting a unique magazine. Its really different and it has got its own essence.By this magazine, people in the sikh community will know the power of the pen vielded by Bhai Dit Singh who was a brave & courageous person. The entire Panth should feel proud for his contribution. I wish all the success for this magazine. I am also sending an article on the KHALSA which you may print in the month of APRIL edition for the benefit of your readers.***
***Warm regards & Chardi Kala to your team,***
***Satnam Kaur***
***Gurbani Class, Mumbai.***

## ਲੇਖਕ ਲਿਖਣ ਵੇਲੇ ਹੋਸ਼ ਤੋਂ ਕੰਮ ਲੈਣ

ਜਨਵਰੀ 2012 ਦਾ ਭਾਈ ਦਿੱਤ ਸਿੰਘ ਪਤ੍ਰਿਕਾ ਦਾ ਅੰਕ ਮਿਲਿਆ। ਰੇਣੁਕਾ ਸਰਬਜੀਤ ਸਿੰਘ ਦਾ ਲੇਖ ਵੀ ਪੜ੍ਹਿਆ ਹੈ। ਸਰਬਜੀਤ ਸਿੰਘ ਦੀਆਂ ਲਿਖਤਾਂ ਪੜ੍ਹਨ ਨੂੰ ਮਿਲਦੀਆਂ ਰਹੀਆਂ ਹਨ ਤੇ ਇਹਨਾਂ ਵਲੋਂ ਕਿਤਾਬਾਂ ਵੀ ਲਿਖੀਆਂ ਜਾਂਦੀਆਂ ਹਨ। ਪਰ ਜਨਵਰੀ ਦੇ ਅੰਕ ਵਿੱਚ ਇਹ ਪੜ੍ਹ ਕੇ ਹੈਰਾਨੀ ਹੋਈ ਕਿ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਨ ਲਈ ਕਾਸ਼ੀ ਭੇਜਿਆ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬਹੁਤ ਸਾਰੀਆਂ ਭਾਸ਼ਾਵਾਂ ਜਾਣਦੇ ਸਨ ਤੇ ਉਹਨਾਂ ਦੀ ਆਪਣੀ ਬਾਣੀ ਵਿੱਚ ਕਈ ਭਾਸ਼ਾਵਾਂ ਦੇ ਸ਼ਬਦ ਮਿਲਦੇ ਹਨ। ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਉਹ ਇਹ ਭਾਸ਼ਾਵਾਂ ਜਾਣਦੇ ਸਨ। ਫਿਰ ਗੁਰੂ ਸਾਹਿਬ ਜੀ ਨੂੰ ਸਿੱਖਾਂ ਨੂੰ ਕਾਸ਼ੀ ਭੇਜਣ ਦੀ ਲੋੜ ਕਿਓਂ ਪਈ? ਇਸਦਾ ਮਤਲਬ ਤਾਂ ਠੀਕ ਇਹ ਨਿਕਲਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਇਹ ਭਾਸ਼ਾ ਜਾਣਦੇ ਨਹੀਂ ਸਨ ਇਸ ਲਈ ਉਹਨਾਂ ਨੂੰ ਸੰਸਕ੍ਰਿਤ ਦੇ ਪੜ੍ਹਾਉਣ ਵਾਲਿਆਂ 'ਤੇ ਨਿਰਭਰ ਹੋਣਾ ਪਿਆ। ਜਿਸ ਗੁਰੂ ਨੇ ਕਿਹਾ ਕਿ, 'ਹਮਰਾ ਝਗਰਾ ਰਹਾ ਨ ਕੋਊ ਪੰਡਿਤ ਮੁੱਲਾਂ ਛਾਡੇ ਦੋਊ॥ ਪੰਡਿਤ ਮੁੱਲਾਂ ਜੋ ਲਿਖ ਦੀਆ ਛਾਡਿ ਚਲੇ ਹਮ ਕਛੂ ਨ ਲੀਆ॥' ਫਿਰ ਇਸ ਹਿਸਾਬ ਨਾਲ ਤਾਂ ਗੁਰੂ ਸਾਹਿਬ ਨੇ ਉਸ ਗੁਰੂ ਦੇ ਨਿਯਮਾਂ ਦੀ ਉਲੰਘਣਾਂ ਹੀ ਕਰ ਦਿੱਤੀ ਹੈ। ਜਿੰਨ੍ਹਾਂ ਗੁਰੁ ਸਾਹਿਬਾਨਾਂ ਨੇ ਕੇਵਲ ਇੱਕ ਆਪਣੀ ਤੇ ਭਗਤਾਂ ਦੀ ਵਿਚਾਰਦਾਰਾ ਨੂੰ ਮੁੱਖ ਰੱਖਿਆ ਤੇ ਕਿਸੇ ਦਾ ਕੁੱਝ ਵੀ ਨਹੀਂ ਲਿਆ। ਲੇਖਕ ਨੇ ਗੁਰੂ ਸਾਹਿਬ ਨੂੰ ਕਿੰਨਾਂ ਨੀਵਾਂ ਕਰ ਵਿਖਾਇਆ ਹੈ। ਜਿਸ ਗੁਰੂ ਕੋਲ ਏਨੀ ਵਿਦਿਆਂ ਵੀ ਨਹੀਂ ਤੇ ਉਹ ਖੁਦ ਦੂਜਿਆਂ ਕੋਲੋਂ ਵਿਦਿਆ ਲੈ ਰਿਹਾ ਹੈ ਤਾਂ ਫਿਰ ਕਿਸ ਥਿਊਰੀ ਅਧੀਨ ਗੁਰੂ ਗੋਬਿੰਦ ਸਿੰਘ ਜੀ ਵਲੋਂ ਦਿੱਤੀ ਗਈ ਪਾਹੁਲ ਲਈ ਜਾ ਰਹੀ ਹੈ? ਤਾਂ ਤੇ ਇਸ ਪਾਹੁਲ ਨੂੰ ਦਰ ਕਿਨਾਰ ਕਰ ਦੇਣਾਂ ਚਾਹੀਦਾ ਹੈ। ਸਦਕੇ ਜਾਈਏ ਅਜਿਹੇ ਪੜ੍ਹੇ ਲਿਖੇ ਗੁਰਮੁੱਖਾਂ (?) ਦੇ ਜੋ ਸਰਬੰਸਦਾਨੀ ਨੂੰ ਕਿਸ ਕਦਰ ਨੀਵਾਂ ਵਿਖਾਉਣ ਲਈ ਚਲੇ ਜਾਂਦੇ ਹਨ। ਲੇਖਕ ਹੀ ਕੌਮ ਦਾ ਪਹਿਲਾ ਪਰਚਾਰਕ ਹੈ ਜੇ ਉਹ ਖੁਦ ਹੀ ਗਲਤ ਬਿਆਨੀ ਕਰ ਰਿਹਾ ਹੈ ਤਾਂ ਇਹਨਾਂ ਦੇ ਪਿੱਛੇ ਲੱਗਣ ਵਾਲੇ ਉਹ ਕੌਮ ਨੂੰ ਸਹੀ ਸੇਧ ਕੀ ਦੇਣਗੇ? ਅੱਜ ਸਿੱਖਾਂ ਦਾ ਜੋ ਇਤਿਹਾਸ ਵਿਗਾੜਿਆ ਜਾ ਰਿਹਾ ਹੈ ਉਸ ਦਾ ਮਕਸਦ ਹੀ ਇਹੋ ਹੈ ਕਿ ਸਿੱਖਾਂ ਦਾ ਸਰੂਪ ਹੀ ਖਤਮ ਹੋ ਜਾਵੇ। ਅਜਿਹੀ ਸਥਿਤੀ ਵਿੱਚ ਜੇ ਲੇਖਕ ਹੀ ਗਲਤ ਗੱਲਾਂ ਦਾ ਨਿਰਣੈ ਕਰਨ ਵਿੱਚ ਅਸਮਰਥ ਹਨ ਤਾਂ ਕੌਮ ਦੇ ਭਲੇ ਲਈ ਕੀ ਆਸ ਰੱਖੀ ਜਾ ਸਕਦੀ ਹੈ? ਸੰਪਾਦਕ ਜੀ ਨੂੰ ਅਜਿਹੇ ਤੱਥਾਂ ਬਾਰੇ ਸਹੀ ਜਾਣਕਾਰੀ ਲੈਣ ਉਪਰੰਤ ਹੀ ਲੇਖਾਂ ਨੂੰ ਛਾਪਣਾ ਚਾਹੀਦਾ ਹੈ। ਹੁਣ ਤਾਂ ਸਮਝ ਨਹੀਂ ਆ ਰਹੀ ਕਿ ਕੌਮ ਦਾ ਨੁਕਸਾਨ ਸਿੱਖ ਹੀ ਕਰ ਰਹੇ ਹਨ ਜਾਂ ਸੱਚ ਮੁੱਚ ਹੀ ਦੂਜੇ ਲੋਕ ਕਰ ਰਹੇ ਹਨ? ਜੇ ਸਾਡੇ ਲੇਖਕ ਹੀ ਅਜਿਹੇ ਕੁਰਾਹੇ ਪੈ ਜਾਣ ਤਾਂ ਗਿਆਨੀ ਦਿੱਤ ਸਿੰਘ ਜੀ ਲਿਖਤਾਂ ਵੀ ਕੀ ਸੰਵਾਰ ਸਕਣਗੀਆਂ ਤੇ ਪੀ.ਐਚ.ਡੀ ਕਰਨ ਵਾਲੇ ਵੀ ਕੀ ਸੰਵਾਰਨਗੇ, ਇਹ ਸੋਚਣਾ ਬਣਦਾ ਹੈ।

ਗੁਰਪ੍ਰੀਤ ਸਿੰਘ

# CHANDIGARH
(Since1944)

2nd floor, SCO 1034, Sector 22B, (Opp. Bus Stand 17)

ਮੈਂ ਖੁਦ ਮਿਲਦਾ ਹਾਂ ਮੇਰੀ ਕੋਈ ਹੋਰ ਬਰਾਂਚ ਨਹੀਂ ਹੈ



Late HSY

Spl in.

HEALTH SEX URINE SKIN Hair

HEIGHT INCREASE



SSY

ਤਾਕਤ ਦਾ ਤੋਹਫਾ™ KESAR & GOLD

Every Wednesday & Sunday 10:45 p.m.




CHARDIKLA TIME TV

Every Sat./ Monday Live 11:00 p.m.

ਲੁਧਿਆਣਾ ਹਰ ਬੁਧਵਾਰ, ਵੀਰਵਾਰ
ਦੁਕਾਨ ਨੰ.16 (ਬੱਸ ਸਟੈਂਡ ਦੇ ਸਾਮਣੇ)

ਜਲੰਧਰ ਬਾਰੇ ਵੇਰਵਾ ਪੁਛੋ

Chairman: Gurmat Parchar Sewa Society(R),BHABAT- Mohali

## KHANDANI VAID (BAMS) AYURVEDACHARYA
# SUKHJINDER SINGH YOGI
## S/O LATE VAID HARBHAJAN SINGH YOGI

ਨਾਮ, ਨੰਬਰ, ਪਤੇ ਦੇ ਭੁਲੇਖੇ ਅਤੇ ਬਿਨ੍ਹਾਂ ਤਜੁਰਬੇਕਾਰ ਲੋਕਾਂ ਦੇ ਚੁੰਗਲ ਤੋਂ ਬਚੋ। yogisayurveda.com

For Free Book SMS ਤੁਰੰਤ ਪੁੱਛੋ 9914000365 9357000019

Registration No. R.N.I CHAPUN/2010/33423 P.O REGD. NO CHD/144/2011-13

# ਪੱਤ੍ਰਿਕਾ ਦੇ ਅਪ੍ਰੈਲ ਮਹੀਨੇ ਦੇ ਲੇਖਕ



ਪ੍ਰੋ. ਕਿਰਪਾਲ ਸਿੰਘ
ਬਡੂੰਗਰ



ਪ੍ਰੋ. ਜਸਵੰਤ ਸਿੰਘ
ਕੈਲਵੀ



ਸ. ਜਸਪਾਲ ਸਿੰਘ
ਕੰਵਲ



ਪ੍ਰੋ. ਇੰਦਰਜੀਤ ਸਿੰਘ
ਗੋਗੋਆਣੀ



ਸ ਫਤਿਹ ਜੰਗ ਸਿੰਘ



ਸ. ਮੇਵਾ ਸਿੰਘ



ਮਾਸਟਰ ਸੁਖਦੇਵ ਸਿੰਘ
ਜਾਜਕ



ਸਵ. ਭਗਵਾਨ ਸਿੰਘ
ਸ਼ਾਹਆਬਾਦੀ



ਸ ਅਮਰੀਕ ਸਿੰਘ
ਸ਼ੇਰ ਖਾਂ



ਸ. ਕੁਲਦੀਪ ਸਿੰਘ
ਪੱਟੀ



ਸ. ਹਰਬੰਸ ਸਿੰਘ
ਸ਼ਾਨ



ਸ. ਇੱਕਵਾਕ ਸਿੰਘ
ਪੱਟੀ



ਸ. ਸ਼ਮਸ਼ੇਰ ਸਿੰਘ
ਮੈਂਬਰ ਪ੍ਰਬੰਧਕੀ ਬੋਰਡ



ਪ੍ਰਿੰ. ਨਸੀਬ ਸਿੰਘ
ਸੇਵਕ



ਸ. ਅਵਤਾਰ ਸਿੰਘ
ਮਹਿਤਪੁਰੀ



ਸ. ਸੁਰਜਨ ਸਿੰਘ ਜੱਸਲ
ਮੈਂਬਰ ਪ੍ਰਬੰਧਕੀ ਬੋਰਡ

***IF NOT DELIVERED PLEASE SEND BACK TOBHAI DIT SINGH PATRIKA # 712 APC KAJHERI CHANDIGARH 160036***